ਗਿਆਨ-ਵਿਗਿਆਨ ਅਤੇ ਚਿੰਤਨ ਦੀ ਅਵਾਜ਼




# ਤਰਕਸ਼ੀਲ

ਮਾਰਚ-ਅਪ੍ਰੈਲ 2007

## 'ਸੰਤਾਂ' ਦੇ 'ਕੌਤਿਕ'

ਅੰਦਰ ਪੜ੍ਹੋ :

- ★ ਭਗਤ ਸਿੰਘ ਦੇ ਅਸਲ ਨੂੰ ਤਲਾਸ਼ਦਿਆਂ
- ★ ਚਮਤਕਾਰ ਤੇ ਵਿਗਿਆਨਕ ਸੋਚ
- ★ ਪ੍ਰਸੰਨਤਾ ਵਿੱਚ ਮਨੋਵਿਗਿਆਨਕ ਰੁਕਾਵਟਾਂ

100

100

10/-

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature .............................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਨਿਰਬਲਤਾ

*ਮਨਜੀਤ ਕਾਦਰ*

ਵਧੇਰੇ ਕਮਜ਼ੋਰ ਕਰ ਦਿੰਦੀਆਂ ਹਨ ਆਦਮੀ ਨੂੰ ਪ੍ਰਾਰਥਨਾਵਾਂ
ਤ੍ਰਭਕ ਉੱਠਦਾ ਹੈ ਉਹ
ਤਿਣਕਾ ਵੀ ਹਿੱਲਣ ਤੇ
ਕਿਸੇ ਪ੍ਰਾਰਥਨਾ ਵਿੱਚ ਲੀਨ ਹੁੰਦਿਆਂ ਹੋਇਆਂ ਵੀ
ਪਹਿਨੀ ਰੱਖਦਾ ਹੈ ਉਹ ਹਰ ਵੇਲੇ ਹੀ
ਕਿਸੇ ਨਾ ਕਿਸੇ ਹਾਦਸੇ ਤੋਂ ਡਰਦਿਆਂ
ਕਿਸੇ ਅਰਦਾਸ ਦਾ ਕਵਚ
ਰੀਂਗ ਕੇ ਚੱਲਣ ਲੱਗ ਪੈਂਦਾ ਹੈ ਤੁਰਨ ਦੀ ਬਜਾਏ ਆਦਮੀ
ਇਸ ਉਮੀਦ ਨਾਲ
ਕਿ ਲੈ ਜਾਵੇਗਾ ਉਹਨੂੰ ਅੰਤਲੇ ਸਵਾਸਾਂ ਤੱਕ
ਉਹਦੀਆਂ ਖ਼ਾਹਿਸ਼ਾਂ ਦੇ ਸਵਰਗ ਵਿੱਚ
ਮਹਿਜ਼ ਉਹਦੀਆਂ ਅਰਜ਼ੋਈਆਂ-ਅਰਦਾਸਾਂ ਦਾ ਵਿਮਾਨ
ਕਰਦਾ ਰਹਿੰਦਾ ਹੈ ਅਜਿਹਾ ਆਦਮੀ ਸਵਾਸ ਦਰ ਸਵਾਸ
ਆਪਣੇ ਅੰਦਰਲੇ ਹਨ੍ਹੇਰੇ ਦਾ ਸ਼ੁਕਰਾਨਾ
ਤੇ ਲੁਕਿਆ ਰਹਿੰਦਾ ਹੈ ਉਹ
ਮੌਤ ਕੋਲੋਂ ਤ੍ਰਹਿ ਕੇ
ਬੇਪਰਦ ਦੁਆਵਾਂ ਦੇ ਨਿਓਟੀ-ਗੁਫ਼ਾ ਅੰਦਰ
ਬਲਣ ਦਿੰਦਾ ਨਹੀਂ ਉਹ
ਹਠੀਲੀਆਂ ਆਸਥਾਵਾਂ ਦੇ ਸੰਘਣੇ ਹਨ੍ਹੇਰੇ ਅੰਦਰ
ਕਿਸੇ ਵੀ ਦਲੀਲ ਦਾ ਦੀਵਾ
ਤੇ ਮਹਿਜ਼ ਅਰਜ਼ਾਂ-ਅਰਦਾਸਾਂ ਦੀ ਛੜੀ ਸਹਾਰੇ
ਤੁਰ ਰਿਹਾ ਆਦਮੀ
ਦਰਅਸਲ-ਮੌਤ ਨੂੰ ਹਰ ਪਲ
ਆਪਣੀ 'ਆਤਮਾ' ਉੱਪਰ ਲੱਦੀ ਰੱਖਦਾ ਹੈ।

## ਤਤਕਰਾ



ਜੁਸਤਜੂ ਹੋ
ਤੋ ਸਫ਼ਰ ਖ਼ਤਮ ਕਹਾਂ ਹੋਤਾ ਹੈ।
ਯੂੰ ਤੋ ਹਰ ਮੋੜ ਪੇ
ਮੰਜ਼ਿਲ ਕਾ ਗੁੰਮਾ ਹੋਤਾ ਹੈ।


ਇਹ ਮੈਗਜ਼ੀਨ ਡਾਇਰੈਕਟਰ, ਸਿੱਖਿਆ ਵਿਭਾਗ, ਪੰਜਾਬ, ਚੰਡੀਗੜ੍ਹ ਦੇ ਹੁਕਮ ਨੰ: 4-93 ਆਡੀਟਰ, ਪੰਜਾਬ, ਚੰਡੀਗੜ੍ਹ ਦੇ ਮਿਤੀ 17.1.94 ਅਧੀਨ ਰਾਜ ਦੀਆਂ ਸਾਰੀਆਂ ਵਿਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।


ਕਿਸੇ ਫੁੱਲ ਜਾਂ ਤਿੱਤਲੀ ਦੀ ਪਰਖ
ਉਸਦੇ ਰੰਗਾਂ ਤੋਂ ਕੀਤੀ ਜਾ ਸਕਦੀ ਹੈ
ਪਰ ਮਨੁੱਖ ਦੀ ਨਹੀਂ।


**ਕਾਮੇ**
ਗੁਰਮੀਤ ਖਰੜ — ਰਾਮ ਸਵਰਨ
ਬਲਬੀਰ ਪਰਵਾਨਾ — ਵਿਜੇ ਬੰਬੇਲੀ

**ਮੁੱਖ ਪ੍ਰਬੰਧਕ**
ਸੁਖਵਿੰਦਰ ਬਾਗਪੁਰ
Ph.: 01821-261338 (O)
Cell : 94174 27538
e-mail : tarkshil@yahoo.com

ਟਾਈਪ ਸੈਟਿੰਗ — ਦੀਪਕ ਸੋਨੀ, ਹਰਪ੍ਰੀਤ 'ਰੂਬੀ'

ਸਰਵਰਕ — ਸੁਖਵੰਤ

**ਚੰਦਾ**

| | |
|---|---|
| ਲਾਈਫ | 500 ਰੁਪਏ |
| ਸਲਾਨਾ | 50 ਰੁਪਏ |
| ਵਿਦੇਸ਼ | 6 ਪੌਂਡ ਜਾਂ 10 ਡਾਲਰ |
| ਵਿਦੇਸ਼ੀ ਲਾਈਫ | 2500 ਰੁਪਏ |

ਚੰਦੇ ਅਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ. ਲਿਖਿਆ ਜਾਵੇ

ਸੰਪਰਕ, ਰਚਨਾਵਾਂ ਅਤੇ ਚੰਦਿਆਂ ਲਈ
ਮੁੱਖ ਦਫ਼ਤਰ
ਤਰਕਸ਼ੀਲ ਚੌਕ, ਸੰਘੇੜਾ ਬਾਈਪਾਸ
ਬਰਨਾਲਾ (ਪੰਜਾਬ) 148105
ਫੋਨ: 01679-241466
ਮੋਬਾ : 98769-53561

ਸੰਪਾਦਕ, ਮਾਲਕ, ਪ੍ਰਿੰਟਰ ਅਤੇ ਪ੍ਰਕਾਸ਼ਕ ਅਵਤਾਰ ਐਸ. ਗੋਂਦਾਰਾ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾਕੇ ਜਿਲਾ ਕਚਿਹਰੀਆਂ ਫਰੀਦਕੋਟ ਤੋਂ ਜਾਰੀ ਕੀਤਾ।


# ਸੰਪਾਦਕੀ



## ਧਰਮ ਸੰਕਟ

ਹਾਲੀਆਂ ਹੋਈਆਂ, ਪੰਜਾਬ ਅਸੈਂਬਲੀ ਚੋਣਾਂ ਵਿੱਚ ਉਨਾਂ ਪਾਰਟੀਆਂ ਲਈ ਧਰਮ ਸੰਕਟ ਖੜਾ ਹੋ ਗਿਆ, ਜੋ ਦਹਾਕਿਆਂ ਤੋਂ ਧਰਮ ਅਤੇ ਸਿਆਸਤ ਵਿੱਚ ਨਾੜੂਏ ਵਾਲਾ ਰਿਸ਼ਤਾ ਸਮਝਦੀਆਂ ਆ ਰਹੀਆਂ ਸਨ। ਇਹਨਾਂ ਲਈ ਸਤ੍ਹਾ ਦੇ ਗਲਿਆਰਿਆ ਵਿੱਚ ਜਾਣ ਵਾਸਤੇ ਧਰਮ, ਧਾਰਮਿਕ ਅਸਥਾਨ ਅਤੇ ਫਿਰਕੂ ਮੁਹਾਵਰਾ ਵਰਤਣਾ ਕੋਈ ਮਿਹਣਾ ਨਹੀਂ ਹੈ। ਬੇਸ਼ੱਕ ਖਰੀਆਂ ਜਮਹੂਰੀ ਅਤੇ ਅਗਾਂਹ ਵਧੂ ਪਾਰਟੀਆਂ ਵੱਲੋਂ ਧਰਮ ਦੀ ਸਿਆਸਤ ਲਈ ਵਰਤੋਂ ਦਾ ਹਮੇਸ਼ਾਂ ਤੋਂ ਵਿਰੋਧ ਹੁੰਦਾ ਰਿਹਾ ਹੈ। ਪਰ ਇਹਨਾਂ ਚੋਣਾਂ ਵਿੱਚ, ਇੱਕ ਡੇਰੇ ਦੇ ਪੈਰੋਕਾਰਾ ਵੱਲੋਂ ਇੱਕ ਵਿਸ਼ੇਸ਼ ਪਾਰਟੀ ਦੇ ਹੱਕ ਵਿੱਚ ਵੋਟਾਂ ਪਾਉਣ ਦੇ ਐਲਾਨ ਨਾਲ, ਧਰਮ ਦੀ ਸਿਆਸਤ ਲਈ ਵਰਤੋਂ ਕਰਨ ਜਾਂ ਨਾ ਕਰਨ ਦੀ ਬਹਿਸ ਛਿੜ ਪਈ ਹੈ। ਦਿਲਚਪਸ ਗੱਲ ਇਹ ਹੈ ਕਿ ਇਸ ਬਹਿਸ ਵਿੱਚ, ਅਕਾਲੀ ਅਤੇ ਭਾਜਪਾ ਵਰਗੀਆਂ ਪਾਰਟੀਆਂ ਨੂੰ ਵੀ, ਧਰਮ ਦੀ ਇਸ 'ਵਰਤੋਂ' ਦੇ ਖਿਲਾਫ ਮੂੰਹ ਖੋਲ੍ਹਣਾ ਪਿਆ ਹੈ। ਜਿਨਾਂ ਦੇ ਇਸ ਸਬੰਧੀ ਵਿਕੋਲਿਤਰੇ ਬਿਆਨ ਵੀ ਅਖਬਾਰਾਂ ਵਿੱਚ ਛਾਇਆ ਹੋਏ ਸਨ। ਬੇਸ਼ੱਕ ਇਨ੍ਹਾਂ ਨੇ ਹਮੇਸ਼ਾ ਹੀ ਆਪਣੇ ਸਿਆਸੀ ਹਿੱਤਾਂ ਲਈ ਧਰਮ ਦਾ ਐਲਾਨੀਆਂ ਤੌਰ ਤੇ ਸਹਾਰਾ ਲਿਆ ਹੈ, ਪਰ ਇਸ ਵਿਰੋਧ ਵਿੱਚ, ਅਜਿਹੀ ਕਿਸੇ ਸਿਧਾਂਤਕ ਪੁਜੀਸ਼ਨ ਲੈਣ ਦੀ ਸੂਹ ਨਹੀਂ ਮਿਲਦੀ, ਜਿਸ ਤੋਂ ਇਹ ਪਤਾ ਲੱਗੇ ਕਿ ਇਹ ਪਾਰਟੀਆਂ ਧਰਮ ਨੂੰ ਸਿਆਸਤ ਤੋਂ ਵਾਕਿਆਂ ਹੀ ਅਲੱਗ ਰੱਖਣ ਦੀਆਂ ਹਾਮੀ ਹਨ। ਧਰਮ ਦੀਆਂ ਬਿਸਾਖੀਆਂ ਦੇ ਆਸਰੇ ਖੜੀਆਂ ਅਤੇ ਚਲਦੀਆਂ ਇਹਨਾਂ ਪਾਰਟੀਆਂ ਦਾ ਇੱਕ ਦਿਲਚਪਸ ਵਰਤਾਰਾ ਹੈ। ਇਹ ਗੱਲ ਜੱਗ ਜਾਹਿਰ ਹੈ ਕਿ ਜਿੱਥੇ ਅਕਾਲੀਆਂ ਨੇ ਮੀਰੀ-ਪੀਰੀ ਦੇ ਸਿਧਾਂਤ ਦੀ ਆੜ ਵਿੱਚ ਧਰਮ ਦੇ ਸਹਾਰੇ ਆਵਦੀ ਸਿਆਸਤ ਕੀਤੀ ਹੈ ਉੱਥੇ ਭਰਾਤੀ ਜਨਤਾ ਪਾਰਟੀ ਨੇ ਵੀ ਰਾਮ ਦੀ ਪੌੜੀ ਲਾ ਕੇ ਲਾਲ ਕਿਲੇ ਦੇ ਬਨੇਰਿਆਂ ਨੂੰ ਹੱਥ ਪਾਇਆ ਹੈ। ਇਨਾਂ ਪਾਰਟੀਆਂ ਦੇ ਵੋਟ ਬੈਂਕ ਦਾ ਇੱਕ ਬੱਝਵਾਂ ਵਿਸ਼ੇਸ਼ ਵਰਗ ਹੈ ਜੋ ਸਿਆਸੀ ਨਾਲੋਂ ਜਿਆਦਾ ਧਾਰਮਿਕ ਕਾਰਨਾਂ ਕਰਕੇ ਇਨਾਂ ਦੇ ਲੜ ਲੱਗਿਆਂ ਹੋਇਆ ਹੈ। ਹੁਣ ਸਵਾਲ ਪੈਦਾ ਹੁੰਦਾ ਹੈ ਕਿ ਇਨਾਂ ਨੂੰ, ਧਰਮ ਦਾ ਵੋਟਾਂ ਵਿੱਚ ਦਖਲ ਹੁਣੇ ਹੀ ਕਿਉਂ ਚੁਬਿਆ ਹੈ। ਪਿਛਲੇ ਤਿੰਨ ਕੁ ਦਹਾਕਿਆਂ ਤੋਂ ਇਹ ਧਿਰਾਂ ਵਿਸ਼ਿਸ਼ਟ ਧਰਮ ਨਾਲ ਜੁੜੇ ਪੈਰੋਕਾਰਾਂ ਨੂੰ ਬੰਨ ਕੇ ਰੱਖਣ ਤੋਂ ਅਸਮਰਥ ਸਿੱਧ ਹੋ ਰਹੀਆਂ ਹਨ। ਇਹ ਵਿਸ਼ਿਸ਼ਟ ਭਾਈਚਾਰਾ, ਆਰਥਿਕ ਅਤੇ ਸਮਾਜਿਕ ਕਾਰਨਾਂ ਕਰਕੇ ਖਿੰਡਾਅ ਦੀ ਹਾਲਾਤ ਵਿੱਚ ਹੈ। ਕਿਸੇ ਹਕੀਕੀ ਮੁਕਤੀ ਦੀ ਅਣਹੋਂਦ ਵਿੱਚ, ਇਹ ਭਾਈਚਾਰਾ, ਛਲਾਵੀ ਖੁਸ਼ੀ ਅਤੇ ਸੁਖ ਦੇਣ ਦੇ ਦਾਵੇਦਾਰਾਂ ਦੁਆਲੇ ਜੁੜਨਾ ਸ਼ੁਰੂ ਹੋ ਚੁੱਕਿਆ ਹੈ। ਇਸ ਨਾਲ ਨਵੀਆਂ ਸਫਬੰਦੀਆਂ ਹੋਂਦ ਵਿੱਚ ਆ ਗਈਆਂ ਹਨ। ਹੁਣ ਧਰਮ ਉੱਪਰ ਪਲ ਰਹੀਆਂ ਸਿਆਸੀ ਧਿਰਾਂ ਵਿੱਚ ਆਪਸੀ ਖਹਿਬੜ ਵੱਧਣ ਦੇ ਅਧਾਰ ਹੋਰ ਚੋਰੇੜੇ ਹੋ ਗਏ ਹਨ। ਜਿਸ ਨਾਲ ਧਰਮ ਦੇ ਅਲੌਕਿਕ ਅਤੇ ਦੈਵੀ ਹੋਣ ਦੇ ਸੰਕਲਪ ਨੂੰ ਢਾਅ ਲੱਗੀ ਹੈ। ਪਦਾਰਥਵਾਦ ਅਤੇ ਵਿਗਿਆਨਿਕ ਨਜ਼ਰੀਏ ਦੇ ਪ੍ਰਚਾਰ ਪ੍ਰਸਾਰ ਲਈ ਇਹ ਇੱਕ ਵਧੀਆ ਬਾਹਰਮੁਖੀ ਹਾਲਤ ਹੈ। ਬੇਸ਼ੱਕ ਕਾਨੂੰਨੀ ਤੌਰ ਤੇ ਧਰਮ ਅਤੇ ਧਾਰਮਿਕ ਮੁਹਾਵਰੇ ਦੀ ਸਤ੍ਹਾ ਦੀ ਪ੍ਰਾਪਤੀ ਲਈ ਵਰਤੋਂ ਨੂੰ ਵਰਜਿਤ ਕੀਤਾ ਗਿਆ ਹੈ ਫਿਰ ਵੀ ਲੋਕਾਂ ਦੀ ਟਕਸਾਲੀ ਧਾਰਮਿਕ ਆਸਥਾ ਅਤੇ ਸ਼ਰਧਾ ਦੇ ਬਲਬੂਤੇ, ਫਿਰਕੂ ਸਿਆਸਤ ਦਾਨ ਇਨਾਂ ਵਰਜਣਾਂ ਦੀ ਪ੍ਰਵਾਹ ਨਹੀਂ ਕਰਦੇ ਅਤੇ ਸਾਫ ਬਚ ਜਾਂਦੇ ਹਨ। ਹੁਣ ਸਮਾਂ ਆ ਗਿਆ ਹੈ ਕਿ ਧਰਮ ਨੂੰ ਮਨੁੱਖ ਦੇ ਇੱਕ ਨਿੱਜੀ ਮਸਲੇ ਵਜੋਂ ਲੈਂਦਿਆਂ ਇਸ ਦੀ ਸਮਾਜਿਕ ਸਿਆਸੀ ਵਰਤੋਂ ਦੇ ਲੋਕ ਵਿਰੋਧੀ ਖਾਸੇ ਨੂੰ ਲੋਕਾਂ ਵਿੱਚ ਨੰਗਾ ਕੀਤਾ ਜਾਵੇ।

ਅ. ਗੋਂਦਾਰਾ

ਸ਼ਹੀਦ ਭਗਤ ਸਿੰਘ ਦੀ ਜਨਮ ਸ਼ਤਾਬਦੀ ਨੂੰ ਸਮਰਪਿਤ

# ਭਗਤ ਸਿੰਘ ਦੇ ਅਸਲ ਨੂੰ ਤਲਾਸ਼ਦਿਆਂ

ਜਸਵੰਤ ਜ਼ਫਰ

ਸ਼ਹੀਦ ਭਗਤ ਸਿੰਘ ਨੇ ਅਜ਼ਾਦੀ ਦੀ ਲੜਾਈ ਦੌਰਾਨ ਇਨਕਲਾਬੀ ਲਹਿਰ ਨੂੰ, ਅੰਗਰੇਜ਼ਾਂ ਨੂੰ ਦੇਸ਼ ਵਿੱਚੋਂ ਬਾਹਰ ਕੱਢਣ ਦੇ ਨਾਲ-ਨਾਲ ਰਾਜ ਪ੍ਰਬੰਧ ਨੂੰ ਕਲਿਆਣਕਾਰੀ ਅਤੇ ਸਮਾਜਵਾਦੀ ਲੀਹਾਂ ਤੇ ਉਸਾਰਨ ਦੇ ਉਦੇਸ਼ ਨਾਲ ਵੀ ਸਬੰਧਤ ਕਰ ਦਿੱਤਾ । ਸੰਸਾਰ ਵਿੱਚ ਇਸ ਸਮੇਂ ਸਾਮਰਾਜਵਾਦ ਰਾਜਨੀਤਕ, ਉਦਯੋਗਿਕ, ਵਪਾਰਿਕ, ਸਾਹਿਤਕ, ਸਭਿਆਚਾਰ ਅਤੇ ਮਾਨਸਿਕ ਗਲਬੇ ਦੇ ਰੂਪ ਵਿੱਚ ਬਹੁਤ ਵਿਆਪਕ, ਜਟਿਲ ਅਤੇ ਖਤਰਨਾਕ ਰੂਪ ਧਾਰ ਰਿਹਾ ਹੈ। ਅਜਿਹੇ ਸਮੇਂ ਸ਼ਹੀਦ ਭਗਤ ਸਿੰਘ ਵਰਗੇ ਕ੍ਰਾਂਤੀਕਾਰੀ ਦੇ ਵਿਚਾਰਾਂ ਨੂੰ ਨਵੀਆਂ ਹਾਲਤਾਂ ਵਿੱਚ ਸਮਝਣਾ ਬਹੁਤ ਮਹੱਤਵਪੂਰਨ ਹੋ ਜਾਂਦਾ ਹੈ ਪਰ ਉਸ ਦੇ ਕ੍ਰਾਂਤੀਕਾਰੀ ਵਿਚਾਰਾਂ ਦੇ ਸਨਮੁਖ ਉਸਦਾ ਸਥਾਪਤ ਬਿੰਬ ਵੱਡੇ ਅੜਿੱਕੇ ਦੇ ਤੌਰ ਤੇ ਪੇਸ਼ ਹੁੰਦਾ ਹੈ।

ਪਿਛਲੇ ਸਾਲੀਂ ਸ਼ਹੀਦ ਭਗਤ ਸਿੰਘ ਅਤੇ ਸਾਥੀਆਂ ਦੇ ਸ਼ਹੀਦੀ ਦਿਨ ਤੇ ਸਰਕਾਰੀ ਛੁੱਟੀ ਬੰਦ ਹੋਣ ਤੇ ਕਈ ਵਿਦਿਅਕ ਅਦਾਰਿਆਂ ਵਿੱਚ ਵਿਦਿਆਰਥੀਆਂ ਵੱਲੋਂ ਹੜਤਾਲ ਕੀਤੀ ਗਈ। ਸੜਕਾਂ ਤੇ ਜਲੂਸ ਕੱਢੇ ਗਏ, ਮੁਜ਼ਾਹਰੇ ਕੀਤੇ ਗਏ। ਆਪਣੇ ਸ਼ਹੀਦੀ ਵੇਲੇ ਤੱਕ ਕਿਤਾਬ ਪੜ੍ਹਦੇ ਰਹਿਣ ਵਾਲੇ ਭਗਤ ਸਿੰਘ ਦੇ ਸ਼ਹੀਦੀ ਦਿਨ ਦੀ ਛੁੱਟੀ ਨੂੰ ਲੈ ਕੇ ਹੋ ਰਹੇ ਬਵਾਲ ਦੀਆਂ ਖ਼ਬਰਾਂ ਪੜ੍ਹ ਕੇ ਇੱਕ ਕਾਰਟੂਨ ਸੁਝਦਾ ਸੀ :

*ਛੁੱਟੀ ਨਾ ਹੋਵੇ*
*ਇਹ ਗੱਲ ਕਿਵੇਂ ਜ਼ਰੀਏ,*
*ਚਲੋ ਰੋਸ ਹੜਤਾਲ ਕਰੀਏ।*

*ਕਲਾਸਾਂ ਦਾ ਬਾਈਕਾਟ ਕਰਾਂਗੇ,*
*ਨਾ ਪੜ੍ਹਨ ਪੜ੍ਹਾਉਣ ਦਿਆਂਗੇ,*
*ਤੇ ਨਾ ਪੜ੍ਹਾਂਗੇ।*

*ਸ਼ਹੀਦ ਦੇ ਸ਼ਹੀਦੀ ਦਿਨ ਤੇ*

*ਜੋ ਆਖਰੀ ਸਮੇਂ ਤੱਕ*
*ਪੜ੍ਹਦਾ ਰਿਹਾ ਸੀ।*

ਇਹ ਵਰ੍ਹਾ ਸ਼ਹੀਦ ਭਗਤ ਸਿੰਘ ਦੇ ਜਨਮ ਦਾ ਸ਼ਤਾਬਦੀ ਵਰ੍ਹਾ ਹੈ। ਪਿਛਲੇ ਦਿਨੀ ਇਸ ਸਬੰਧੀ ਲੁਧਿਆਣਾ ਦੇ ਗੁਰੂ ਨਾਨਕ ਇੰਜਨੀਅਰਿੰਗ ਕਾਲਜ ਵਿੱਚ ਚੱਲ ਰਹੇ ਪ੍ਰੋਗਰਾਮ ਦੌਰਾਨ ਜਦ ਪੁੱਛਿਆ ਕਿ ਕਿਸ ਨੂੰ ਭਗਤ ਸਿੰਘ ਬਹੁਤ ਪ੍ਰੇਰਿਤ ਕਰਦਾ ਜਾਂ ਚੰਗਾ ਲੱਗਦਾ ਹੈ ਤਾਂ ਭਰੇ ਹਾਲ ਵਿੱਚ ਸਭ ਦੀਆਂ ਬਾਹਵਾਂ ਖੜ੍ਹੀਆਂ ਸਨ। ਜਦ ਪੁੱਛਿਆ ਗਿਆ ਕਿ ਕੌਣ ਭਗਤ ਸਿੰਘ ਬਣਨਾ ਚਾਹੁੰਦਾ ਹੈ ਤਾਂ ਸਿਰਫ ਦੋ ਜਾਂ ਤਿੰਨ ਹੱਥ ਖੜ੍ਹੇ ਸਨ।

ਭਗਤ ਸਿੰਘ ਦਾ ਨਾਇਕਤਵ ਤਾਂ ਸਭ ਨੂੰ ਚੰਗਾ ਲੱਗਦਾ ਹੈ ਪਰ ਕੋਈ ਵੀ ਇਹ ਨਹੀਂ ਚਾਹੁੰਦਾ ਕਿ ਭਗਤ ਸਿੰਘ ਵਰਗਾ ਬਣਿਆ ਜਾਏ ਜਾਂ ਆਪਣੇ ਕਿਸੇ ਧੀ ਪੁੱਤ ਨੂੰ ਉਸ ਵਰਗਾ ਬਣਾਇਆ ਜਾਏ। ਉਸ ਦੀ ਲੋਕ ਪ੍ਰਿਅਤਾ ਦਾ ਕੋਈ ਪਰਵਾਹ ਨਹੀਂ। ਸਿੱਖ ਉਸਨੂੰ ਸਿੱਖ ਹੋਣ ਕਰਕੇ ਵਧੇਰੇ ਪਸੰਦ ਕਰਦੇ ਹੋ ਸਕਦੇ ਹਨ। ਜੱਟਾਂ ਨੂੰ ਉਸਦਾ ਜੱਟ ਪਰਿਵਾਰ ਨਾਲ ਸਬੰਧਤ ਹੋਣਾ ਗੌਰਵ ਪ੍ਰਦਾਨ ਕਰਦਾ ਹੋਏਗਾ। ਹਿੰਦੂਆਂ ਖਾਸਕਰ ਆਰ. ਐੱਸ. ਐੱਸ. ਵਾਲਿਆਂ ਨੂੰ ਉਸਦਾ ਆਰੀਆ ਸਮਾਜ ਵਾਲਾ ਪਿਛੋਕੜ ਆਸਰਾ ਦਿੰਦਾ ਹੋਵੇਗਾ। ਲਾਹੌਰ ਦੇ ਇਲਾਕੇ ਨਾਲ ਉਸਦੇ ਜੀਵਨ ਅਤੇ ਸ਼ਹੀਦੀ ਦਾ ਸਬੰਧ ਹੋਣ ਕਰਕੇ ਲਹਿੰਦੇ ਪੰਜਾਬ ਵਿੱਚ ਵੀ ਚੋਖ਼ੀ ਮਾਨਤਾ ਹੈ। ਪਰ ਭਗਤ ਸਿੰਘ ਬਾਰੇ ਸਾਂਝਾ ਤੱਥ ਜੋ ਸਭ ਦੇ ਮਨਾਂ ਵਿੱਚ ਉਸਦਾ ਉੱਚਾ ਸਥਾਨ ਸਥਾਪਤ ਕਰਦਾ ਹੈ, ਉਹ ਹੈ ਚੜ੍ਹਦੀ ਜਵਾਨੀ ਵਿੱਚ ਹੱਸ ਹੱਸ ਕੇ ਫਾਂਸੀ ਦਾ ਰੱਸਾ ਚੁੰਮਣਾ। ਇਸ ਫਾਂਸੀ ਨੂੰ ਕੋਈ ਭਾਰਤ ਮਾਤਾ ਦੀ ਆਬਰੂ ਨਾਲ ਸਬੰਧਤ ਕਰਦਾ ਹੈ, ਕੋਈ ਆਜ਼ਾਦੀ ਨਾਲ, ਕੋਈ ਗਰੀਬਾਂ ਮਜ਼ਦੂਰਾਂ ਦੇ ਹਿੱਤਾਂ ਦੀ ਰਾਖੀ ਨਾਲ, ਕੋਈ ਅਣਖ ਨਾਲ ਤੇ ਕੋਈ ਸਿਰਫ਼ ਮੁੱਛ ਦੇ ਸਵਾਲ ਨਾਲ । ਪਰ ਸਾਰਿਆਂ ਨੇ ਭਗਤ ਸਿੰਘ ਨੂੰ ਸਿਰਫ ਫਾਂਸੀ, ਮੌਤ ਜਾਂ ਸ਼ਹੀਦੀ ਨਾਲ ਜੋੜ ਕੇ ਹੀ ਆਪਣੇ ਮਨਾਂ ਵਿੱਚ ਪ੍ਰਤੀਬਿੰਬਤ ਕੀਤਾ ਹੋਇਆ ਹੈ। ਕਵੀਆਂ ਨੇ ਉਸਨੂੰ ਮੌਤ ਵਿਆਹੁਣ ਵਾਲਾ ਲਾੜਾ ਕਿਹਾ।

"ਆਵੋ ਨੀ ਭੈਣੇ ਰਲ-ਮਿਲ ਗਾਵੀਏ ਘੋੜੀਆਂ
ਜੰਜ ਤਾਂ ਹੋਈ ਏ ਤਈਆਰ ਵੇ ਹਾਂ
ਮੌਤ ਕੁੜੀ ਨੂੰ ਪਰਨਾਉਣ ਚਲਿਆ ਭਗਤ ਸਿੰਘ ਸਰਦਾਰ ਵੇ ਹਾਂ।"

ਕਿਉਂਕਿ ਸਭ ਲਈ ਭਗਤ ਸਿੰਘ ਹੋਣ ਦਾ ਅਰਥ ਭਰ ਜਵਾਨੀ ਵਿੱਚ ਮੌਤ ਨੂੰ ਜੱਫੀਆਂ ਪਾਉਣਾ ਹੈ ਅਤੇ ਅਸੀਂ ਮੌਤ ਤੋਂ ਲਗਭਗ ਸਾਰੇ ਹੀ ਡਰਦੇ ਹਾਂ, ਇਸ ਲਈ ਉਸ ਵਰਗਾ ਹੋਣਾ ਸਾਡੀ ਇੱਛਾ ਨਹੀਂ ਹੋ ਸਕਦੀ। ਪਰ ਉਸ ਦੇ ਜੀਵਨ ਦੀਆਂ ਸਰਗਰਮੀਆਂ ਅਤੇ ਲਿਖਤਾਂ ਦਾ ਅਧਿਐਨ ਕਰਨ ਨਾਲ ਭਗਤ ਸਿੰਘ ਦਾ ਹੋਰ ਹੀ ਰੂਪ ਸਾਹਮਣੇ ਆਉਂਦਾ ਹੈ। ਭਗਤ ਸਿੰਘ ਦਾ ਅਜਿਹਾ ਰੂਪ ਕਿ ਜਿਸ ਵਰਗਾ ਹੋਣ ਤੋਂ ਡਰਨ ਨਹੀਂ ਸਗੋਂ ਉਸ ਜਿਹੇ ਬਣਨ ਦੀ ਲੋੜ ਹੈ। ਭਗਤ ਸਿੰਘ ਮੌਤ ਦਾ ਨਹੀਂ ਸਗੋਂ ਜ਼ਿੰਦਗੀ ਦਾ ਲਾੜਾ ਸੀ। ਜ਼ਿੰਦਗੀ ਦੇ ਗੀਤ ਗਾਉਣ ਵਾਲਾ, ਜ਼ਿੰਦਗੀ ਵਾਲਾ ਜ਼ਿੰਦਗੀ ਦਾ ਆਸ਼ਕ। ਉਹ ਸ਼ਾਂਤੀ, ਅਜ਼ਾਦੀ, ਖੇੜੇ ਅਤੇ ਖੁਸ਼ਹਾਲੀ ਭਰੀ ਮਾਨਵੀ ਜ਼ਿੰਦਗੀ ਦੇ ਸੁਪਨੇ ਦੀ ਖੁਮਾਰੀ ਨਾਲ ਭਰਿਆ ਪਿਆ ਸੀ। ਇਹ ਘਰੋਂ ਅੰਤਰ ਰਾਸ਼ਟਰੀ, ਕੌਮੀ ਅਤੇ ਸਥਾਨਕ ਪੱਧਰ ਦੀਆਂ ਤੱਤਕਾਲੀਨ ਰਾਜਨੀਤਿਕ, ਸਮਾਜਕ, ਆਰਥਿਕ ਅਤੇ ਪ੍ਰਸ਼ਾਸਨਿਕ ਸਥਿਤੀਆਂ ਨੂੰ ਸਮਝਣ ਸਮਝਾਉਣ ਲਈ ਅਤੇ ਲੋਕਾਂ ਨੂੰ ਆਜ਼ਾਦੀ, ਬਰਾਬਰੀ ਅਤੇ ਸਮਾਜਿਕ ਨਿਆਂ ਲਈ ਸੰਘਰਸ਼ ਕਰਨ ਲਈ ਜਾਗ੍ਰਿਤ ਕਰਨ ਲਈ ਤੁਰਿਆ ਸੀ ਨਾ ਕਿ ਮਰਨ ਲਈ। ਨਿਰੀ ਸ਼ਹੀਦੀ ਉਸਦਾ ਜੀਵਨ ਉਦੇਸ਼ ਨਹੀਂ ਸੀ। ਜਿੱਥੇ 23 ਮਾਰਚ ਦੇ ਦਿਨ ਦਾ ਸਬੰਧ ਸ਼ਹੀਦ-ਏ-ਆਜ਼ਮ ਦੀ ਸ਼ਹੀਦੀ ਨਾਲ ਹੈ ਉਸੇ ਸਾਲ ਦੇ ਬਾਕੀ 364 ਦਿਨਾਂ ਦਾ ਸਬੰਧ ਉੱਚ ਆਦਰਸ਼ ਨੂੰ ਸਮਰਪਿਤ ਉਸਦੀਆਂ ਸਾਰੀਆਂ ਜੀਵਨ ਸਰਗਰਮੀਆਂ ਨਾਲ ਹੈ। ਜੇ ਸਾਲ ਦੇ 364 ਦਿਨ ਅਸੀਂ ਉਸ ਦੇ ਜੀਵਨ ਸੰਗਰਾਮ ਅਤੇ ਜੀਵਨ ਮਨੋਰਥ ਦਾ ਧਿਆਨ ਨਹੀਂ ਧਰਦੇ ਤਾਂ ਇੱਕ ਦਿਨ ਉਸਦੀ ਸ਼ਹੀਦੀ ਨੂੰ ਯਾਦ ਕਰਨ ਦੇ ਪ੍ਰਪੰਚ ਦਾ ਕੀ ਲਾਭ! ਜਿਸ ਮੌਤ ਕਰਕੇ ਉਹ ਸਾਡੇ ਚੇਤਿਆਂ ਵਿੱਚ ਹੈ, ਉਸ ਮੌਤ ਦਾ ਫੈਸਲਾ ਤਾਂ ਬਰਤਾਨਵੀਂ ਸਾਮਰਾਜ ਦੀ ਨੌਕਰਸ਼ਾਹੀ ਨੇ ਕੀਤਾ



ਸੀ। ਜੇ ਇਸ ਫੈਸਲੇ ਨੂੰ ਨੌਕਰਸ਼ਾਹੀ ਮੌਕੇ ਤੇ ਰੱਦ ਕਰ ਦਿੰਦੀ ਤਾਂ ਸ਼ਾਇਦ ਸਾਨੂੰ ਅੱਜ ਭਗਤ ਭਗਤ ਸਿੰਘ ਦਾ ਨਾਂ ਵੀ ਪਤਾ ਨਾ ਹੁੰਦਾ । ਕਾਰਣ ਇਹ ਹੈ ਕਿ ਜਿਸ ਭਗਤ ਸਿੰਘ ਨੂੰ ਭਗਤ ਸਿੰਘ ਨੇ ਸਿਰਜਿਆ ਸੀ ਉਸ ਨਾਲ ਸਾਡਾ ਬਹੁਤਾ ਵਾਸਤਾ ਨਹੀਂ ਹੈ। ਅਸੀਂ ਬੁੱਤ ਸਿਰਜਨਾ ਅਤੇ ਬੁੱਤ ਪੂਜਾ ਨਾਲ ਹੀ ਆਪਣੀ ਗੁਜ਼ਰ ਬਸਰ ਕਰਨੀ ਚਾਹੁੰਦੇ ਹਾਂ। ਪੜ੍ਹਨਾ, ਗੁੜਨਾ, ਜਾਨਣਾ, ਸਮਝਣਾ ਪੰਜਾਬੀਆਂ ਲਈ ਬਹੁਤ ਔਖੇ ਕੰਮ ਹਨ। ਸਾਡੇ ਅਜਿਹੇ ਰਵੱਈਏ ਬਾਰੇ ਭਗਤ ਸਿੰਘ ਨੇ 16-17 ਸਾਲ ਦੀ ਉਮਰ ਵਿੱਚ ਲਿਖੇ ਇੱਕ ਲੇਖ ਵਿੱਚ ਵਰਨਣ ਕੀਤਾ ਸੀ -"ਲਗਭਗ ਇੱਕੋ ਹੀ ਸਮੇਂ ਤੇ ਬੰਗਾਲ ਵਿੱਚ ਸਵਾਮੀ ਵਿਵੇਕਾ ਨੰਦ ਅਤੇ ਪੰਜਾਬ ਵਿੱਚ ਸਵਾਮੀ ਰਾਮਤੀਰਥ ਪੈਦਾ ਹੋਏ। ਦੋਨੋਂ ਹੀ ਇੱਕੋ ਦਰਜੇ ਦੇ ਮਹਾਂਪੁਰਸ਼ ਸਨ। ਦੋਨਾਂ ਨੇ ਵਿਦੇਸ਼ਾਂ ਵਿੱਚ ਭਾਰਤੀ ਤੱਤਵ ਗਿਆਨ ਦੀ ਧਾਂਕ ਜਮਾ ਕੇ ਖੁਦ ਜਗਤ ਪ੍ਰਸਿੱਧੀ ਪ੍ਰਾਪਤ ਕੀਤੀ ਪਰ ਸਵਾਮੀ ਵਿਵੇਕਾਨੰਦ ਦਾ ਮਿਸ਼ਨ ਬੰਗਾਲ ਵਿੱਚ ਇੱਕ ਪੱਕੀ ਸੰਸਥਾ ਬਣ ਗਿਆ। ਪਰ ਪੰਜਾਬ ਵਿੱਚ ਸਵਾਮੀ ਰਾਮਤੀਰਥ ਦੀ ਯਾਦਗਾਰ ਤੱਕ ਨਹੀਂ ਦਿਸਦੀ। ਇਸ ਸਾਰੇ ਦੀ ਤਹਿ ਵਿੱਚ ਅਸੀਂ ਦੇਖਦੇ ਹਾਂ ਕਿ ਇੱਕ ਹੀ ਮੁੱਖ ਕਾਰਨ ਹੈ ਅਤੇ ਉਹ ਹੈ ਸਾਹਿਤਕ ਰੁਚੀ ਤੇ ਜਾਗਰਿਤੀ ਦੀ ਪੂਰੀ ਤਰ੍ਹਾਂ ਘਾਟ।"

ਭਗਤ ਸਿੰਘ ਪੜ੍ਹਾਈ ਤੋਂ ਭਗੌੜਾ ਹੋ ਕੇ ਬਣਿਆ ਇਨਕਲਾਬੀ ਨਹੀਂ ਸੀ। 1921 ਦੀ ਨਾ ਮਿਲਵਰਤਨ ਲਹਿਰ ਦੌਰਾਨ ਵਿਦਿਆਰਥੀਆਂ ਨੂੰ ਕਿਹਾ ਗਿਆ ਸੀ ਕਿ ਉਹ ਅੰਗਰੇਜ਼ਾਂ ਦੀ ਨੌਕਰੀ ਵਾਲੀ ਵਿੱਦਿਆ ਨੂੰ ਤਿਆਗਦੇ ਹੋਏ ਸਕੂਲ ਛੱਡ ਦੇਣ। ਦਸਵੀਂ ਵਿੱਚ ਪੜ੍ਹਦੇ ਭਗਤ ਸਿੰਘ ਨੇ ਸਕੂਲ ਛੱਡ ਦਿੱਤਾ। 1922 ਵਿੱਚ ਦੇਸ਼ ਭਗਤਾਂ ਨੇ ਲਾਹੌਰ ਨੈਸ਼ਨਲ ਕਾਲਜ ਕਾਲਜ ਖੋਲ੍ਹ ਕੇ ਨੌਜਵਾਨਾਂ ਲਈ ਦੇਸੀ ਤਰਜ਼ ਦੀ ਦੇਸ਼ ਭਗਤੀ ਦੀ ਵਿੱਦਿਆ ਦੇਣ ਦਾ ਪ੍ਰਬੰਧ ਕੀਤਾ। ਪਰ ਭਗਤ ਸਿੰਘ ਨੇ ਅਜੇ ਦਸਵੀਂ ਪਾਸ ਨਹੀਂ ਸੀ ਕੀਤੀ। ਉਸਨੇ ਬਹੁਤ ਮਿਹਨਤ ਕਰਕੇ ਵਿਸ਼ੇਸ਼ ਟੈਸਟ ਪਾਸ ਕਰਕੇ ਕਾਲਜ ਵਿੱਚ ਦਾਖਲਾ ਲਿਆ। ਇੱਥੇ ਉਹ ਰਾਜਨੀਤੀ, ਸ਼ਾਹਿਤ, ਭਾਸ਼ਾ, ਧਰਮ, ਇਤਿਹਾਸ, ਦਰਸ਼ਨ, ਸਮਾਜ ਸ਼ਾਸਤਰ, ਆਦਿ ਵਿਸ਼ਿਆਂ ਦਾ ਨਾ ਕੇਵਲ ਵਿਦਿਆਰਥੀ ਬਣਿਆ ਸਗੋਂ ਖੋਜਾਰਥੀ ਹੋ ਨਿਬੜਿਆ। ਉਸ ਸਮੇਂ ਪੰਜਾਬ ਵਿੱਚ ਮਜ਼ਹਬਾਂ ਦੀ ਆੜ ਵਿੱਚ ਭਾਸ਼ਾ ਦੇ ਨਾਂ ਤੇ ਵੱਡਾ ਬਿਖੇੜਾ ਤੇ ਬਹਿਸ ਚੱਲ ਰਹੀ ਸੀ। 16-17 ਸਾਲਾ ਭਗਤ ਸਿੰਘ ਨੇ ਆਪਣੇ ਲੰਮੇ ਲੇਖ, ਜਿਸ ਦਾ ਅਸੀਂ ਉੱਪਰ ਵੀ ਜ਼ਿਕਰ ਕੀਤਾ ਹੈ, ਰਾਹੀਂ ਭਾਸ਼ਾ ਦੇ ਮਹੱਤਵ ਨੂੰ ਲੈ ਕੇ ਪੰਜਾਬ ਦੀ ਭਾਸ਼ਾ ਅਤੇ ਲਿੱਪੀ ਸਬੰਧੀ ਵਿਚਾਰ ਪ੍ਰਗਟ ਕੀਤੇ। ਉਹ ਪੰਜਾਬ ਵਿੱਚ ਪੰਜਾਬੀ ਭਾਸ਼ਾ ਦੇ ਮਹੱਤਵ ਦੀ ਗੱਲ ਕਰਦਿਆਂ ਲਿਖਦਾ ਹੈ :

"ਸੰਸਕ੍ਰਿਤ ਦਾ ਸਾਰਾ ਸਾਹਿਤ ਹਿੰਦੂ ਸਮਾਜ ਨੂੰ ਮੁੜ ਸੁਰਜੀਤ ਨਾ ਕਰ ਸਕਿਆ। ਇਸ ਲਈ ਮੌਕੇ ਮੁਤਾਬਿਕ ਭਾਸ਼ਾ ਵਿੱਚ ਨਵੇਂ ਸਾਹਿਤ ਦੀ ਸਿਰਜਨਾ ਕੀਤੀ ਗਈ। ਉਸ ਮੌਕੇ ਮੁਤਾਬਿਕ ਭਾਵ ਦੇ ਸਾਹਿਤ ਨੇ ਆਪਣਾ ਜੋ ਪ੍ਰਭਾਵ ਦਿਖਾਇਆ ਉਹੀ ਅਸੀਂ ਅੱਜ ਤੱਕ ਅਨੁਭਵ ਕਰਦੇ ਹਾਂ । .... ਔਖੀ ਸੰਸਕ੍ਰਿਤ ਦੇ ਮੰਤਰ ਅਤੇ ਪੁਰਾਣੀ ਅਰਬੀ ਦੀਆਂ ਆਇਤਾਂ ਏਨੀਆਂ ਅਸਰਦਾਰ ਨਹੀਂ ਹੋ ਸਕਦੀਆਂ ਜਿੰਨੀਆਂ ਕਿ ਆਪਣੀ ਭਾਸ਼ਾ ਦੀਆਂ ਸਧਾਰਨ ਗੱਲਾਂ।"

ਸੰਸਕ੍ਰਿਤ ਦਾ ਸਾਰਾ ਸਾਹਿਤ ਹਿੰਦੂ ਸਮਾਜ ਨੂੰ ਮੁੜ ਸੁਰਜੀਤ ਨਾ ਕਰ ਸਕਿਆ। ਇਸ ਲਈ ਮੌਕੇ ਮੁਤਾਬਿਕ ਭਾਸ਼ਾ ਵਿਚ ਨਵੇਂ ਹਿਤ ਦੀ ਸਿਰਜਨਾ ਕੀਤੀ ਗਈ । ਉਸ ਮੌਕੇ ਮੁਤਾਬਕ ਭਾਵ ਦੇ ਸਾਹਿਤ ਨੇ ਆਪਣਾ ਜੋ ਪ੍ਰਭਾਵ ਦਿਖਾਇਆ ਉਹੀ ਅਸੀਂ ਅੱਜ ਤੱਕ ਅਨੁਭਵ ਕਰਦੇ ਹਾਂ। ਉਹ ਦੂਸਰੀਆਂ ਭਾਰਤੀ ਭਾਸ਼ਵਾਂ ਦੀ ਸਥਿਤੀ ਦਾ ਵਰਨਣ ਕਰਦਾ ਹੋਇਆ ਪੰਜਾਬੀ ਦੀ ਤੱਤਕਾਲੀਨ ਸਥਿਤੀ ਦਾ ਵਿਸ਼ਲੇਸ਼ਣ ਕਰਦਾ ਹੈ :

"ਦੂਜੇ ਸੂਬਿਆਂ ਵਿਚ ਅਸੀਂ ਦੇਖਦੇ ਹਾਂ ਕਿ ਮੁਸਲਮਾਨਾਂ ਨੇ ਸੂਬਾਈ ਭਾਸ਼ਾ ਨੂੰ ਖੂਬ ਅਪਨਾ ਲਿਆ ਹੈ। ਬੰਗਾਲ ਦੇ ਸਾਹਿਤਕ ਖੇਤਰ ਵਿਚ ਕਵੀ ਨਜ਼ਰ-ਉਲ-ਇਸਲਾਮ ਇਕ ਚਮਕਤਾ ਸਿਤਾਰਾ ਹੈ। ਹਿੰਦੀ ਕਵੀਆਂ ਵਿੱਚ ਲਤੀਫ ਹੁਸੈਨ ਨਟਵਰ ਉਲੇਖਨੀਯ ਹੈ। ਇਸੇ ਤਰ੍ਹਾਂ ਗੁਜਰਾਤ ਵਿਚ ਵੀ ਹੈ। ਪਰ ਬਦਕਿਸਮਤੀ ਹੈ ਪੰਜਾਬ ਦੀ। ਏਥੇ ਮੁਸਲਮਾਨਾਂ ਦਾ ਸਵਾਲ ਤਾ ਵੱਖਰਾ ਰਿਹਾ, ਹਿੰਦੂ ਸਿੱਖ ਵੀ ਇਸ ਗੱਲ ਤੇ ਨਹੀਂ ਮਿਲ ਸਕੇ।"

ਅਸੀਂ ਭਗਤ ਸਿੰਘ ਨੂੰ ਸਿਰਫ ਅਣਖੀਲੇ, ਨਿਡਰ ਅਤੇ ਹਿੰਸਕ ਯੋਧੇ ਦੇ ਰੂਪ ਵਿੱਚ ਹੀ ਸਥਾਪਤ ਕੀਤਾ ਹੈ। ਬਹੁਤ ਸੂਖਮ ਅਤੇ ਸੰਵੇਦਨਸ਼ੀਲ ਮਨ ਵਾਲੇ ਕੋਮਲ ਭਾਵੀ ਭਗਤ ਸਿੰਘ ਸਾਡੇ ਲੋਕ ਮਨ ਦਾ ਭਾਗ ਨਹੀਂ ਬਣਿਆ। 1923-24 ਵਿਚ ਜਦ ਪਹਿਲੀ ਵਾਰ ਘਰੋਂ ਕਾਨਪੁਰ ਜਾ ਕੇ ਗਣੇਸ਼ ਸ਼ੰਕਰ ਵਿਦਿਆਰਥੀ ਦੇ ਪ੍ਰਤਾਪ ਅਖਬਾਰ ਵਿਚ ਕੰਮ ਕਰਨ ਲੱਗੇ ਤਾਂ ਉਥੇ ਬੀ.ਕੇ.ਦੱਤ, ਚੰਦਰ ਸ਼ੇਖਰ ਆਜ਼ਾਦ, ਜੈਦੇਵ ਕਪੂਰ, ਰਾਮ ਪ੍ਰਸਾਦ ਬਿਸਮਿਲ, ਸ਼ਿਵ ਵਰਮਾ ਆਦਿ ਇਨਕਲਾਬੀਆਂ ਨਾਲ ਮੇਲ ਹੋਇਆ। ਇਥੇ ਪਾਰਟੀ ਵਾਸਤੇ ਕਿਸੇ ਪਿੰਡ ਡਾਕਾ ਮਾਰਨ ਜਾਣਾ ਪਿਆ। ਇਸ ਘਟਨਾ ਨੇ ਭਗਤ ਸਿੰਘ ਦੇ ਮਨ ਨੂੰ ਵਲੂੰਧਰ ਦਿੱਤਾ। ਉਹ ਬਹੁਤ ਰੋਇਆ ਤੇ ਕਹਿਣ ਲੱਗਾ, "ਆਜ਼ਾਦ ਭਗਤ ਦੀ ਕੀ ਤਮੰਨਾ ਲੈ ਕੇ ਅਸੀਂ ਏਦਾਂ ਦੇ ਕੰਮਾਂ ਵਿੱਚ ਭਟਕੇ ਫਿਰਦੇ ਹਾਂ। ਇਹ ਜਬਰਦਸਤੀ ਹਥਿਆਰਾਂ ਦੇ ਜ਼ੋਰ ਪਾਰਟੀ ਲਈ ਪੈਸੇ ਇਕੱਠੇ ਕਰਨਾ ਸਾਨੂੰ ਆਜ਼ਾਦ ਭਾਰਤ ਦੀ ਕੀ ਤਸਵੀਰ ਦੇਵੇਗਾ ?" ਇਸ ਸਵਾਲ ਦੇ ਜਵਾਬ ਦੀ ਖੋਜ ਸ਼ੁਰੂ ਹੋਈ। ਇਸੇ ਖੋਜ ਦੀ ਦ੍ਰਿਸ਼ਟੀ ਤੋਂ ਰੂਸ, ਆਇਰਲੈਂਡ, ਇਟਲੀ ਆਦਿ ਦੇਸ਼ਾਂ ਵਿਚ ਚੱਲੇ ਸੰਘਰਸ਼ਾਂ ਦੀਆਂ ਕਹਾਣੀਆਂ ਨੂੰ ਘੋਖਿਆ ਪੜਤਾਲਿਆ ਗਿਆ। ਇਸ ਤਰ੍ਹਾਂ ਭਗਤ ਸਿੰਘ ਨੇ ਇਨਕਲਾਬ ਦੇ ਰਾਹ ਤੁਰਨ ਲੱਗਿਆਂ ਆਪਣੇ ਆਪ ਨੂੰ ਬੰਬਾਂ, ਪਿਸਤੌਲਾਂ ਤੇ ਗੋਲੀਆਂ ਨਾਲ ਲੈੱਸ ਕਰਨ ਦੇ ਨਾਲ-ਨਾਲ ਅਧਿਐਨ ਨਾਲ ਵੀ ਲੈੱਸ ਕੀਤਾ। 9 ਅਗਸਤ 1925 ਨੂੰ ਕਾਕੋਰੀ ਵਿਖੇ ਸਰਕਾਰੀ ਖ਼ਜ਼ਾਨਾ ਲੁੱਟਣ ਵਾਲੇ ਸਾਰੇ ਇਨਕਲਾਬੀ (ਸਿਵਾਏ ਚੰਦਰ ਸ਼ੇਖਰ ਆਜ਼ਾਦ ਦੇ ) ਪਕੜੇ ਗਏ ਤਾਂ ਜਥੇਬੰਦੀ ਦੀ ਲੀਡਰਸ਼ਿਪ ਦੀ ਜ਼ਿੰਮੇਵਾਰੀ ਦਾ ਸਾਰਾ ਭਾਰ ਭਗਤ ਸਿੰਘ ਹੋਰਾਂ ਤੇ ਆਣ ਪਿਆ। ਉਸ ਵੇਲੇ ਆਪਣੀ ਮਨੋ-ਸਥਿਤੀ ਦਾ ਭਗਤ ਸਿੰਘ ਨੇ ਇਸ ਤਰ੍ਹਾਂ ਵਰਨਣ ਕੀਤਾ ਹੈ :

*"ਅਧਿਐਨ ਕਰਨ ਦੇ ਅਹਿਸਾਸ ਦੀਆਂ ਤਰੰਗਾਂ ਮੇਰੇ ਮਨ ਵਿੱਚ ਉਭਰਦੀਆਂ ਰਹੀਆਂ। ਅਧਿਐਨ ਕਰ, ਤਾਂ ਕਿ ਤੂੰ ਆਪਣੇ ਵਿਰੋਧੀਆਂ ਦੀਆਂ ਦਲੀਲਾਂ ਦਾ ਜਵਾਬ ਦੇ ਸਕਣ ਦੇ ਯੋਗ ਹੋ ਜਾਏਂ। ਆਪਣੇ ਸਿਧਾਂਤ ਦੀ ਹਮਾਇਤ ਵਿਚ ਦਲੀਲਾਂ ਨਾਲ ਆਪਣੇ ਆਪ ਨੂੰ ਲੈੱਸ ਕਰਣ ਲਈ ਅਧਿਐਨ ਕਰ। ਮੈਂ ਅਧਿਐਨ ਕਰਨਾ ਸ਼ੁਰੂ ਕਰ ਦਿੱਤਾ। ਮੇਰੇ ਪਹਿਲੇ ਅਕੀਦੇ ਤੇ ਵਿਸ਼ਵਾਸ਼ਾਂ ਵਿੱਚ ਬਹੁਤ ਵੱਡੀ ਤਬਦੀਲੀ ਆ ਗਈ। ਸਾਡੇ ਤੋਂ ਪਹਿਲਾਂ ਦੇ ਇਨਕਲਾਬੀਆਂ ਵਿਚ ਸਿਰਫ ਤਸ਼ੱਦਦ ਦੇ*

*ਤੌਰ ਤਰੀਕਿਆਂ ਦਾ ਰੋਮਾਂਸ ਏਨਾ ਭਾਰੂ ਸੀ, ਹੁਣ ਉਹਦੀ ਥਾਂ ਗੰਭੀਰ ਵਿਚਾਰਾਂ ਨੇ ਲੈ ਲਈ।"*

1927 ਦੇ ਅਖੀਰ ਵਿਚ ਭਗਤ ਸਿੰਘ ਤੋਂ ਉਸ ਦੇ ਬਚਪਨ ਦੇ ਅਮਰ ਚੰਦ, ਜੋ ਅਮਰੀਕਾ ਵਿਚ ਪੜ੍ਹਨ ਗਿਆ ਹੋਇਆ ਸੀ, ਦੀ ਮਾਤਾ ਨੇ ਆਪਣੇ ਪੁੱਤਰ ਨੂੰ ਖ਼ਤ ਲਿਖਵਾਇਆ। ਭਗਤ ਸਿੰਘ ਨੇ ਆਪਣੇ ਵਲੋਂ ਵੀ ਅਮਰ ਚੰਦ ਨੂੰ ਇੱਕ ਚਿੱਠੀ ਲਿਖ ਕੇ ਉਸੇ ਲਿਫਾਫੇ ਵਿੱਚ ਪਾਈ। ਇਸ ਚਿੱਠੀ ਵਿੱਚ ਮੁੱਖ ਤੌਰ 'ਤੇ ਆਪਣੇ ਹਾਲਤ ਦਾ ਵਰਨਣ ਕੀਤਾ ਸੀ। ਇਸ ਵਿੱਚ ਉਹ ਆਪਣੇ ਦੋਸਤ ਨੂੰ ਇਹ ਵੀ ਲਿਖਦਾ ਹੈ:

"ਭਾਈ ਖ਼ੂਬ ਦਿਲ ਲਾ ਕੇ ਤਾਲੀਮ ਹਾਸਲ ਕਰਦੇ ਜਾਉ। ...ਕਦੀ ਮੌਕਾ ਮਿਲੇ ਤਾਂ ਕੋਈ ਚੰਗੀਆਂ ਕਿਤਾਬਾਂ ਭੇਜਣ ਦੀ ਤਕਲੀਫ ਉਠਾਣਾ। ਆਖਰ ਅਮਰੀਕਾ ਵਿੱਚ ਲਿਟਰੇਚਰ ਤਾਂ ਬਹੁਤ ਹੈ।"

ਇਸ ਤੋਂ ਉਸ ਦੇ ਸਾਹਿਤ ਅਤੇ ਅਧਿਐਨ ਪ੍ਰਤੀ ਲਗਾਓ ਦਾ ਅਨੁਮਾਨ ਲਗਾਇਆ ਜਾ ਸਕਦਾ ਹੈ। ਰੂਪੋਸ਼ੀ ਦੇ ਸਮੇਂ ਜਦ ਉਸ ਦੀ ਕਮੀਜ਼ ਤੇ ਪਜ਼ਾਮਾ ਵੀ ਸਾਥ ਛੱਡ ਗਏ, ਉਸ ਕੋਲ ਪਹਿਨਣ ਲਈ ਸਿਰਫ਼ ਇਕ ਫਟਿਆ ਪੁਰਾਣਾ ਖੱਦਰ ਦਾ ਕੋਟ ਅਤੇ ਇੱਕ ਚਾਦਰ ਸੀ, ਉਸ ਸਮੇਂ ਉਸ ਕੋਲ ਕੋਈ ਨਾ ਕੋਈ ਵਧੀਆ ਕਿਤਾਬ ਜ਼ਰੂਰ ਹੁੰਦੀ ਸੀ। ਅਧਿਐਨ ਦੇ ਨਾਲ-ਨਾਲ ਦੂਸਰਿਆਂ ਨੂੰ ਵੀ ਪੜ੍ਹਾਉਣਾ ਸ਼ੁਰੂ ਕੀਤਾ। ਬਾਹਰਲੇ ਚੰਗੇਰੇ ਸਾਹਿਤ ਦੇ ਤਰਜਮੇ ਕੀਤੇ। ਬੱਬਰ ਅਕਾਲੀ ਲਹਿਰ, ਗਦਰ ਲਹਿਰ, ਕੂਕਾ ਲਹਿਰ ਅਤੇ ਭਾਰਤ ਦੀ ਆਜ਼ਾਦੀ ਨਾਲ ਸਬੰਧਿਤ ਹੋਰ ਲਹਿਰਾਂ ਅਤੇ ਇਹਨਾਂ ਨਾਲ ਜੁੜੇ ਦੇਸ਼ ਭਗਤਾਂ ਸਬੰਧੀ ਸਿਲਸਿਲੇ ਵਾਰ ਲਿਖਿਆ। ਕਿਰਤੀ ਅਖ਼ਬਾਰ ਦੇ ਸੰਪਾਦਨ ਦੀ ਜ਼ਿੰਮੇਵਾਰੀ ਨਿਭਾਉਣੀ ਸ਼ੁਰੂ ਕੀਤੀ। ਦੁਨੀਆਂ ਵਿਚ ਵਾਪਰ ਰਹੀਆਂ ਵਿਚਾਰਧਾਰਕ ਅਤੇ ਰਾਜਨੀਤਕ ਤਬਦੀਲੀਆਂ ਬਾਰੇ ਖ਼ੂਬ ਲਿਖਿਆ। ਕਾਕੋਰੀ ਕਾਂਡ ਨਾਲ ਸਬੰਧਤ ਇਨਕਲਾਬੀਆਂ ਬਾਰੇ ਲੇਖ ਲੜੀ ਲਿਖੀ। ਉਸ ਦੇ ਦੁਆਰਾ ਤੱਥਾਂ ਅਧਾਰਿਤ ਲਿਖੀ ਸੰਘਣੀ ਵਾਰਤਕ ਵਿੱਚ ਵੀ ਕਵਿਤਾ ਵਰਗੇ ਸੰਗੀਤ ਸੀ ਛਣਕਾਰ ਤੇ ਰਵਾਨੀ ਹੁੰਦੀ ਸੀ:

"ਅਨਿਆਈ ਪ੍ਰਬੰਧ! ਉਹ ਲੋਕ ਜੋ ਮਹੱਲ ਬਣਾਉਂਦੇ ਹਨ, ਝੌਂਪੜੀਆਂ ਵਿਚ ਰਹਿੰਦੇ ਹਨ। ਉਹ ਲੋਕ ਜੋ ਸੋਹਣੀਆਂ-ਸੋਹਣੀਆਂ ਅਤੇ ਆਰਾਮ ਦੇਣ ਵਾਲੀਆਂ ਚੀਜ਼ਾਂ ਬਣਾਉਂਦੇਹਨ ਪੁਰਾਣੀਆਂ ਅਤੇ ਗੰਦੀਆਂ ਚਟਾਈਆਂ ਤੇ ਸੌਂਦੇ ਹਨ। ਐਸਾ ਕਿਉਂ ਰਹਿਣਾ ਚਾਹੀਦਾ ਹੈ?

ਜੇ ਐਸੀ ਹੀ ਹਾਲਤ ਪਿਛਲੇ ਸਮੇਂ ਵਿੱਚ ਰਹੀ ਹੈ ਤਾਂ ਆਉਣ ਵਾਲੇ ਸਮੇਂ ਵਿਚ ਕਿਉਂ ਨਹੀਂ ਹੋਰ ਹੋਣੀ ਚਾਹੀਦੀ? ਜੇ ਅਸੀਂ ਚਾਹੁੰਦੇ ਹਾਂ ਕਿ ਹਿੰਦੋਸਤਾਨੀਆਂ ਦੀ ਹਾਲਤ ਅੱਜ ਨਾਲੋਂ ਚੰਗੀ ਹੋਵੇ ਤਾਂ ਇਹ ਹਾਲਤ ਤਬਦੀਲ ਹੋਣੀ ਚਾਹੀਦੀ ਹੈ। ਸਾਨੂੰ ਤਬਦੀਲ ਕਰਨੀ ਚਾਹੀਦੀ ਹੈ।"

ਅੱਜ ਕੱਲ੍ਹ ਬਹੁਤੇ ਪੋਸਟਰਾਂ ਵਿੱਚ ਭਗਤ ਸਿੰਘ ਨੂੰ ਪਿਸਤੌਲ ਚੁੱਕੀ ਦਿਖਾਇਆ ਹੁੰਦਾ ਹੈ। ਪਰ ਭਗਤ ਸਿੰਘ ਨੇ ਅੰਗਰੇਜ਼ੀ ਸਾਮਰਾਜ ਵਿਰੁੱਧ ਵਿੱਢੀ ਜੰਗ ਵਿੱਚ ਜਿਹੜਾ ਪਹਿਲਾ ਹਥਿਆਰ ਚੁੱਕਿਆ ਸੀ ਉਹ ਪਿਸਤੌਲ ਨਹੀਂ ਸਗੋਂ ਕਲਮ ਸੀ।

ਇਸੇ ਤਰ੍ਹਾਂ ਹਿੰਸਾ ਭਗਤ ਸਿੰਘ ਦਾ ਵੀ ਮਨਭਾਉਂਦਾ ਪਹਿਲਾ ਹਥਿਆਰ ਕਦਾਚਿਤ ਨਹੀਂ ਸੀ। ਉਹ ਲਿਖਦਾ ਹੈ:

"ਸਖ਼ਤ ਲੋੜ ਵੇਲੇ ਤਾਕਤ ਦੀ ਵਰਤੋਂ ਜਾਇਜ਼ ਹੈ ਪਰ ਅਹਿੰਸਾ ਸਾਰੀਆਂ ਜਨਤਕ ਲਹਿਰਾਂ ਦੀ ਅਟੁੱਟ ਨੀਤੀ ਹੈ।"

ਭਗਤ ਸਿੰਘ ਅਤੇ ਬੀ. ਕੇ. ਦੱਤ ਵੱਲੋਂ 8 ਅਪਰੈਲ 1929 ਨੂੰ ਦਿੱਲੀ ਅਸੈਂਬਲੀ ਵਿਚ ਬੰਬ ਸੁੱਟਣ ਮਗਰੋਂ ਸੁੱਟੇ ਪੈਂਫਲਿਟਾਂ ਵਿੱਚ ਹਿੰਸਾ-ਅਹਿੰਸਾ ਬਾਰੇ ਵਿਚਾਰਾਂ ਨੂੰ ਸਪੱਸ਼ਟ ਕੀਤਾ ਗਿਆ ਸੀ:

"ਅਸੀਂ ਮਨੁੱਖੀ ਜੀਵਨ ਨੂੰ ਬੜਾ ਪਵਿੱਤਰ ਮੰਨਦੇ ਹਾਂ ਅਤੇ ਉਸ ਦੇ ਸੁਨਿਹਰੀ ਭਵਿੱਖ ਦਾ ਸੁਪਨਾ ਵੇਖਦੇ ਹਾਂ ਜਦੋਂ ਮਨੁੱਖ ਪੂਰਨ ਸ਼ਾਂਤੀ ਤੇ ਆਜ਼ਾਦੀ ਨਾਲ ਵਿਚਰੇਗਾ। ਸਾਨੂੰ ਇਹ ਪ੍ਰਵਾਨ ਕਰਦਿਆਂ ਦੁੱਖ ਹੁੰਦਾ ਹੈ ਅਸੀਂ ਇਨਸਾਨੀ ਖ਼ੂਨ ਡੋਲ੍ਹਣ ਤੇ ਮਜਬੂਰ ਕੀਤੇ ਗਏ ਹਾਂ।"

ਅਸੈਂਬਲੀ ਬੰਬ ਕੇਸ ਵਿੱਚ ਭਗਤ ਸਿੰਘ ਦਾ ਅਦਾਲਤੀ ਬਿਆਨ ਸੀ:

"ਇਨਕਲਾਬ ਵਾਸਤੇ ਖ਼ੂਨੀ ਲੜਾਈਆਂ ਜ਼ਰੂਰੀ ਨਹੀਂ ਹਨ ਅਤੇ ਨਾ ਹੀ ਇਸ ਵਿੱਚ ਨਿੱਜੀ ਬਦਲੇ ਲਈ ਕੋਈ ਥਾਂ ਹੈ। ਇਹ ਬੰਬ ਅਤੇ ਪਿਸਤੌਲ ਦਾ ਫਿਰਕਾ ਨਹੀਂ। ਇਨਕਲਾਬ ਤੋਂ ਸਾਡਾ ਮਤਲਬ ਹੈ ਕਿ ਨੰਗੇ ਅਨਿਆ ਉੱਤੇ ਟਿਕਿਆ ਹੋਇਆ ਮੌਜੂਦ ਢਾਂਚਾ ਜ਼ਰੂਰ ਬਦਲਣਾ ਚਾਹੀਦਾ ਹੈ।"

ਇਸੇ ਦੌਰਾਨ 19 ਅਕਤੂਬਰ 1929 ਨੂੰ ਪੰਜਾਬ ਸਟੂਡੈਂਟ ਯੂਨੀਅਨ ਦੀ ਕਾਨਫਰੰਸ, ਜਿਸਦੇ ਸਭਾਪਤੀ ਨੇਤਾ ਜੀ ਸੁਭਾਸ਼ ਚੰਦਰ ਬੋਸ ਸਨ, ਵਿਚ ਭਗਤ ਸਿੰਘ ਹੋਰਾਂ ਦੁਆਰਾ ਘੱਲੇ ਸੰਦੇਸ਼ ਵਿੱਚ ਦਰਜ ਸੀ:

"ਅਸੀਂ ਨੌਜਵਾਨਾਂ ਨੂੰ ਬੰਬ ਤੇ ਪਿਸਤੌਲ ਚੁਕਣ ਦੀ ਸਲਾਹ ਨਹੀਂ ਦੇ ਸਕਦੇ। ਵਿਦਿਆਰਥੀਆਂ ਦੇ ਕਰਨ ਲਈ ਇਸ ਤੋਂ ਜਿਆਦਾ ਵੱਡੇ ਕੰਮ ਹਨ।"

ਕਿਉਂਕਿ ਭਗਤ ਸਿੰਘ ਅਤੇ ਉਸਦੇ ਸਾਥੀਆਂ ਨੇ ਅੰਗਰਜ਼ ਪੁਲੀਸ ਅਫਸਰ ਸਾਂਡਰਸ ਦਾ ਕਤਲ ਕਰਕੇ ਲਾਲ ਲਾਜਪਤ ਰਾਏ ਦੀ ਮੌਤ ਦਾ ਬਦਲਾ ਲਿਆ ਇਸ ਲਈ ਸਾਨੂੰ ਲੱਗਦਾ ਹੈ ਕਿ ਉਨ੍ਹਾਂ ਦੇ ਮਨਾਂ ਵਿੱਚ ਲਾਲਾ ਜੀ ਪ੍ਰਤੀ ਬਹੁਤ ਸ਼ਰਧਾ ਦਾ ਭਾਵ ਸੀ। ਸਾਨੂੰ ਲਗਦਾ ਹੈ ਕਿ ਗਰਮ ਖ਼ਿਆਲੀਏ ਹੋਣ ਕਰਕੇ ਲਾਲਾ ਜੀ ਇਹਨਾਂ ਇਨਕਲਾਬੀਆਂ ਦੇ ਸਰਪ੍ਰਸਤ ਹੋਣਗੇ ਅਤੇ ਉਨ੍ਹਾਂ ਦੀ ਕਿਸੇ ਬੁਲੰਦ ਸਖਸ਼ੀਅਤ, ਉੱਚ ਆਦਰਸ਼ਾਂ ਅਤੇ ਦੇਸ਼ ਭਗਤੀ ਕਾਰਣ ਭਗਤ ਸਿੰਘ ਅਤੇ ਉਸਦੇ ਸਾਥੀ ਲਾਲਾ ਜੀ ਦੇ ਅਨਿਨ ਭਗਤ ਹੋਣਗੇ ਪਰ ਅਸਲੀਅਤ ਇਸ ਤੋਂ ਉਲਟ ਸੀ। ਭਗਤ ਸਿੰਘ ਤੇ ਉਸਦੇ ਸਾਥੀ ਲਾਲਾ ਲਾਜਪਤ ਰਾਏ ਦੀਆਂ ਇਨਕਲਾਬੀ ਲਹਿਰ ਨਾਲ ਧ੍ਰੋਹ ਕਰਨ, ਵਿਦੇਸ਼ਾਂ 'ਚੋਂ ਅਜ਼ਾਦੀ ਸੰਗਰਾਮ ਦੇ ਨਾਂ ਤੇ ਧੰਨ ਇੱਕਠਾ ਕਰਕੇ ਆਪਣੀ ਮਰਜ਼ੀ ਅਤੇ ਹਿੱਤ ਮੁਤਾਬਕ ਵਰਤਣ ਅਤੇ ਫੋਕੀ ਲੀਡਰੀ ਚਮਕਾਉਣ ਵਰਗੀਆਂ ਸੁਆਰਥੀ ਕਾਰਵਾਈਆਂ ਤੋਂ ਬੜੀ ਸਿਆਣਪ ਅਤੇ ਦਲੀਲ ਨਾਲ ਪਰਦਾ ਚੁੱਕਦੇ ਰਹੇ ਸਨ। ਸਾਂਡਰਸ ਦਾ ਕਤਲ ਇੱਕ ਮਨੁੱਖ ਦੀ ਮੌਤ ਦਾ ਦੂਸਰੇ ਮਨੁੱਖ ਨੂੰ ਮਾਰ ਕੇ ਲਿਆ ਨਿੱਜੀ ਕਿਸਮ ਦਾ ਬਦਲਾ ਨਹੀਂ ਸੀ। ਇਹ ਅੰਗਰੇਜ਼ ਹਕੂਮਤ ਦੇ ਕਾਲੇ ਕਾਨੂੰਨ ਵਿਰੁੱਧ ਸ਼ਾਂਤਮਈ ਰੋਸ ਪ੍ਰਦਰਸ਼ਨ ਕਰਨ ਵਾਲੇ ਇੱਕ ਭਾਰਤੀ ਆਗੂ ਦੀ ਪੁਲਿਸ ਦੀਆਂ ਡਾਂਗਾਂ ਦੀਆਂ ਸੱਟਾਂ ਨਾਲ ਹੋਈ ਮੌਤ ਕਾਰਨ ਦੇਸ਼ ਵਾਸੀਆਂ ਦੇ ਡਿੱਗੇ ਕੌਮੀ ਮਨੋਬਲ ਨੂੰ ਮੁੜ ਉਭਾਰਨ ਲਈ ਕੀਤਾ ਗਿਆ ਕਾਰਨਾਮਾ ਸੀ।

ਆਮ ਤੌਰ 'ਤੇ ਇਹੀ ਮਹਿਸੂਸ ਕੀਤਾ ਜਾਂਦਾ ਹੈ ਕਿ ਭਗਤ ਸਿੰਘ ਭਾਰਤੀਆਂ ਦੀ ਗੁਲਾਮੀ ਅਤੇ ਪਛੜੇਪਨ ਲਈ ਅੰਗਰੇਜ਼ੀ ਸਾਮਰਾਜ ਨੂੰ ਹੀ ਜਿੰਮੇਵਾਰ ਸਮਝਦਾ ਸੀ ਅਤੇ ਸਿਰਫ਼ ਅੰਗਰੇਜ਼ਾਂ ਨੂੰ ਦੇਸ਼ ਵਿੱਚੋਂ ਬਾਹਰ ਭਜਾਉਣ ਲਈ ਬੰਦੂਕਾਂ ਚੁੱਕੀ ਫਿਰਦਾ ਸੀ। ਪਰ ਉਹ ਭਾਰਤੀਆਂ ਦੇ ਰਾਜਨੀਤਕ, ਸੱਭਿਆਚਾਰਕ, ਆਤਮਿਕ ਅਤੇ



ਮਾਨਸਿਕ ਪਛੜੇਵੇਂ ਲਈ ਜ਼ੋਰ ਸ਼ੋਰ ਨਾਲ ਭਾਰਤੀਆਂ ਨੂੰ ਜਿੰਮੇਵਾਰ ਠਹਿਰਾਉਂਦਾ ਰਿਹਾ ਹੈ। ਉਹ ਅਜਿਹੇ ਪਛੜੇਪਣ ਨੂੰ ਚਿਤਵ ਕੇ ਤੜਫ਼ਦਾ, ਕਲਪਦਾ ਤੇ ਵਿਲਕਦਾ ਰਿਹਾ ਹੈ। ਏਨਾ ਹੀ ਨਹੀਂ, ਉਹ ਹਿੰਦ ਵਾਸੀਆਂ ਦੀਆਂ ਰਗਾਂ 'ਚੋਂ ਇਸ ਪਛੜੇਪਨ ਨੂੰ ਹੂੰਝ ਕੇ ਬਾਹਰ ਸੁੱਟਣ ਲਈ ਆਪਣੇ ਸ਼ਬਦਾਂ ਦੀਆਂ ਗੋਲੀਆਂ ਚਲਾਉਂਦਾ ਰਿਹਾ, ਆਪਣੀਆਂ ਲਿਖਤਾਂ ਦੇ ਬੰਬ ਫਟਾਉਂਦਾ ਰਿਹਾ। ਮਹਾਨ ਦੇਸ਼ ਭਗਤਾਂ ਬਾਰੇ ਲਿਖੇ ਲੇਖਾਂ ਵਿੱਚ ਉਹ ਆਕ੍ਰਿਤਘਣ ਭਾਰਤੀਆਂ ਨੂੰ ਵਾਰ ਵਾਰ ਫਿਟਕਾਰਦਾ ਰਿਹਾ ਹੈ।

ਅਸੀਂ ਭਗਤ ਸਿੰਘ ਦੇ ਪੰਜਾਬੀ ਹੋਣ ਤੇ ਲੱਖ ਚੌੜੇ ਹੁੰਦੇ ਫਿਰੀਏ ਪਰ ਭਗਤ ਸਿੰਘ ਨੂੰ ਸਾਡੀ (ਪੰਜਾਬੀਆਂ ਦੀ) ਮਹਾਨਤਾ ਬਾਰੇ ਕੋਈ ਭਰਮ ਨਹੀਂ ਸੀ। ਉਸ ਨੇ ਆਪਣੇ ਪੰਜਾਬੀ ਜਾਂ ਜੱਟ ਦੀ ਹੋਣ ਜਾਂ ਸਿੱਖ ਭਾਈਚਾਰੇ ਨਾਲ ਸਬੰਧਤ ਹੋਣ ਦੀ ਕਦੇ ਟਾਹਰ ਨਹੀਂ ਮਾਰੀ। ਸਗੋਂ ਇਸ ਤੋਂ ਉਲਟ ਆਪਣੀਆਂ ਲਿਖਤਾਂ ਵਿੱਚ ਉਹ ਪੰਜਾਬੀਆਂ ਨੂੰ ਹੋਰ ਦੇਸ਼ ਵਾਸੀਆਂ ਦੇ ਮੁਕਾਬਲੇ ਵਧੇਰੇ ਖ਼ੁਦਗਰਜ਼, ਅਕ੍ਰਿਤਘਣ ਅਤੇ ਰਾਜਸੀ ਚੇਤਨਾ ਪੱਖੋਂ ਅਵੇਸਲੇ ਤਸਲੀਮ ਕਰਦਾ ਸੀ। 27 ਫਰਵਰੀ 1926 ਨੂੰ ਹੋਲੀ ਵਾਲੇ ਦਿਨ ਛੇ ਬੱਬਰ ਅਕਾਲੀਆਂ -ਕਿਸ਼ਨ ਸਿੰਘ ਗੜਗੱਜ, ਸੰਤਾ ਸਿੰਘ, ਦਲੀਪ ਸਿੰਘ, ਨੰਦ ਸਿੰਘ, ਕਰਮ ਸਿੰਘ ਅਤੇ ਧਰਮ ਸਿੰਘ ਨੂੰ ਫਾਂਸੀ ਤੇ ਲਟਕਾ ਦਿੱਤਾ ਗਿਆ। ਇਹਨਾਂ ਸੂਰਬੀਰਾਂ ਦੇ ਜੀਵਨ, ਉਦੇਸ਼ ਅਤੇ ਘਾਲਣਾ ਬਾਰੇ ਭਗਤ ਸਿੰਘ ਦਾ ਲੇਖ 15 ਮਾਰਚ 1926 ਦੇ ਪ੍ਰਤਾਪ ਅਖ਼ਬਾਰ ਵਿੱਚ ਪ੍ਰਕਾਸ਼ਿਤ ਹੋਇਆ। ਉਹ ਲਿਖਦਾ ਹੈ ਕਿ ਜਿਸ ਦਿਨ ਇਹਨਾਂ ਯੋਧਿਆਂ ਨੂੰ ਲਾਹੌਰ ਜੇਲ੍ਹ ਵਿੱਚ ਫਾਂਸੀ ਦਿੱਤੀ ਗਈ ਅਤੇ ਫਿਰ ਚੁੱਪ-ਚਾਪ ਸ਼ਹਿਰ ਦੇ ਸ਼ਮਸ਼ਾਨ ਘਾਟ ਵਿੱਚ ਇਹਨਾਂ ਦੀ ਅੰਤਿਮ ਕਿਰਿਆ ਕਰ ਦਿੱਤੀ ਗਈ। ਉਸ ਦਿਨ ਪੰਜਾਬ ਦੇ ਲੋਕ ਪੂਰੀ ਬੇਸ਼ਰਮੀ ਨਾਲ ਇੱਕ ਦੂਸਰੇ ਤੇ ਰੰਗ ਸੁੱਟ ਕੇ ਹੋਲੀ ਦੀ ਖੁਸ਼ੀ ਮਨਾ ਰਹੇ ਸਨ। ਇਸ ਤੋਂ ਲੱਗਦਾ ਹੈ ਕਿ ਅਸੀਂ ਭਾਵੇਂ ਭਗਤ ਸਿੰਘ ਨੂੰ ਬਹੁਤਾ ਨਹੀਂ ਜਾਣਦੇ ਪਰ ਉਹ ਸਾਨੂੰ ਚੰਗੀ ਤਰ੍ਹਾਂ ਜਾਣਦਾ ਸੀ।

ਇਹ ਨਤੀਜਾ ਕੱਢਣਾ ਠੀਕ ਨਹੀਂ ਹੋਵੇਗਾ ਕਿ ਭਗਤ ਸਿੰਘ ਨੂੰ ਆਪਣੀ ਵਿਦਵਤਾ ਅਤੇ ਗਿਆਨ ਦਾ ਕੋਈ ਅਫ਼ਰੇਵਾਂ ਸੀ ਜਾਂ ਉਹ ਆਮ ਲੋਕਾਂ ਤੋਂ ਰੁੱਸਿਆ ਅਤੇ ਟੁੱਟਿਆ ਹੋਇਆ ਸੀ ਜਾਂ ਇਕਨਲਾਬ ਦੇ ਹਵਾਈ ਕਿਲੇ ਦੀ ਮਿਰਗ ਤ੍ਰਿਸ਼ਨਾ ਲਈ ਲੁਕਿਆ ਜਾਂ ਭੱਜਿਆ ਫਿਰਦਾ ਗੁਰੀਲਾ ਸੀ। ਇਸ ਤੋਂ ਉਲਟ ਉਹ ਜਨ-ਸਧਾਰਨ ਦੇ ਦੁੱਖਾਂ ਤਕਲੀਫਾਂ ਨਾਲ ਅਤੇ ਤਤਕਾਲੀ ਲੋਕ ਲਹਿਰਾਂ ਨਾਲ ਗਹਿਰੀ ਤਰ੍ਹਾਂ ਜੁੜਿਆ ਹੋਇਆ ਸੀ। ਗੁਰਦੁਆਰਾ ਸੁਧਾਰ ਲਹਿਰ ਤਹਿਤ 1924 ਵਿੱਚ ਜੈਤੋ ਦੇ ਮੋਰਚੇ ਦੌਰਾਨ ਜਥੇ ਜੈਤੋ ਨੂੰ ਜਾ ਰਹੇ ਸਨ। ਸਰਕਾਰ ਵੱਲੋਂ ਪਾਬੰਦੀ ਸੀ ਕਿ ਇਹਨਾਂ ਜਥਿਆਂ ਨੂੰ ਕੋਈ ਪਾਣੀ ਤੱਕ ਨਾ ਪਿਆਵੇ। ਭਗਤ ਸਿੰਘ ਨੇ ਆਪਣੇ ਪਿੰਡ ਬੰਗੇ ਦੇ ਲੋਕਾਂ ਨੂੰ ਲਾਮਬੰਦ ਕਰਕੇ ਲੰਗਰ ਤਿਆਰ ਕਰਵਾ ਕੇ ਕਮਾਦ ਦੇ ਖੇਤਾਂ ਵਿੱਚ ਰਖਵਾਇਆ ਕਿਉਂਕਿ ਪੁਲਿਸ ਵਲੋਂ ਨਾਕਾਬੰਦੀ ਸੀ। ਤੇਰ੍ਹਵੇਂ ਸ਼ਹੀਦੀ ਜਥੇ ਨੂੰ ਰੋਕ ਕੇ ਲੰਗਰ ਛਕਾਇਆ ਗਿਆ। ਉਸਨੇ ਜਥੇ ਨੂੰ ਬਹੁਤ ਪ੍ਰਭਾਵਸ਼ਾਲੀ ਅਤੇ ਜ਼ਜਬਾਤੀ ਲੈਕਚਰ ਵੀ ਦਿੱਤਾ ਕਿ ਬਹੁਤਿਆਂ ਦੀਆਂ ਅੱਖਾਂ ਭਰ ਆਈਆਂ। ਇਸ ਬਦਲੇ ਉਸਦੇ ਵਾਰੰਟ ਨਿਕਲੇ। ਉਹ ਦੁਬਾਰਾ ਕਾਨਪੁਰ ਚਲਿਆ ਗਿਆ। ਉੱਥੇ ਗਣੇਸ਼ ਸ਼ੰਕਰ ਵਿਦਿਆਰਥੀ ਦੀ ਸਹਾਇਤਾ ਨਾਲ ਅਲੀਗੜ੍ਹ ਜ਼ਿਲੇ ਦੇ ਪਿੰਡ ਸਦਾਪੁਰ ਵਿੱਚ ਨੈਸ਼ਨਲ ਸਕੂਲ ਦਾ ਮੁੱਖ ਅਧਿਆਪਕ ਲੱਗ ਕੇ ਜੀ ਜਾਨ ਨਾਲ ਯੋਗਦਾਨ ਪਾਇਆ। ਜਦ ਕਾਨਪੁਰ ਵਿੱਚ ਭਿਆਨਕ ਹੜ੍ਹ ਆਇਆ ਤਾਂ ਉਸ ਨੇ ਅੱਗੇ ਲੱਗ ਕੇ ਹੜ੍ਹ ਪੀੜਤਾਂ ਦੀ ਸੇਵਾ ਕੀਤੀ। ਰੂਸੀ ਇਨਕਲਾਬੀਆਂ ਦੀ ਜੀਵਨ ਸ਼ੈਲੀ ਅਤੇ ਕਾਰਜ ਸ਼ੈਲੀ ਤੋਂ ਉਹ ਬਲਿਹਾਰੇ ਜਾਂਦਾ ਸੀ। ਜਿਸ ਬਾਰੇ ਉਸ ਨੇ ਪਰਿਸ ਕ੍ਰੋਪਾਟਕਿਨ ਦੇ ਹਵਾਲੇ ਨਾਲ ਜੋ ਲਿਖਿਆ ਹੈ, ਉਹ ਸਾਡੇ ਦੇਸ਼ ਵਿੱਚ ਮਜ਼ਦੂਰਾਂ ਅਤੇ ਗਰੀਬ ਲੋਕਾਂ ਦੇ ਸਿਰ ਤੇ ਸਿਆਸਤ ਕਰਨ ਵਾਲਿਆਂ ਨੂੰ ਵੀ ਹਲੂਣ ਦੇਣ ਵਾਲਾ ਸੀ। ਇਸ ਤੋਂ ਪਤਾ ਲੱਗਦਾ ਹੈ ਕਿ ਜੇ ਅੱਜਕੱਲ ਵੀ ਝੁੱਗੀਆਂ ਝੌਂਪੜੀਆਂ ਦੀ ਗਿਣਤੀ ਵੱਧ ਰਹੀ ਹੈ ਤਾਂ ਉਸ ਲਈ ਉਹਨੇ ਦੇ ਸਿਰੋਂ ਸਿਆਸੀ ਰੋਟੀਆਂ ਸੇਕਣ ਵਾਲੇ ਉਹਨਾਂ ਦੇ ਅਖੌਤੀ ਨੁਮਾਇੰਦੇ ਬਰਾਬਰ ਦੇ ਨਹੀਂ ਸਗੋਂ ਵਧੇਰੇ ਜ਼ਿੰਮੇਵਾਰ ਹਨ। ਵੇਰਵਾ ਇਸ ਤਰ੍ਹਾਂ ਹੈ:

"ਰੂਸੀ ਕਿਸਾਨ ਕਿਸੇ ਵੀ ਸਫੈਦਪੋਸ਼ ਨੂੰ, ਜੋ ਨਾ ਹੱਲ ਵਾਹੁੰਦਾ ਹੋਵੇ, ਨਾ ਕੁਹਾੜਾ ਚਲਾਉਂਦਾ ਹੋਵੇ, ਜਿਸ ਦੇ ਹੱਥਾਂ 'ਤੇ ਹਥੌੜਾ ਚਲਾਉਣ ਨਾਲ ਛਾਲੇ ਨਾ ਪਏ ਹੋਣ ਅਤੇ ਜਿਸ ਨਾ ਕਹੀ ਵਾਹੀ ਹੋਵੇ, ਉਸ ਨੂੰ ਆਪਣਾ ਦੁਸ਼ਮਣ ਸਮਝਦੇ ਸਨ ਪਰ ਇਨਕਲਾਬੀਆਂ ਨੂੰ ਉਹਨਾਂ ਦੀ ਮੁਹੱਬਤ ਤੇ ਵਿਸ਼ਵਾਸ ਚਾਹੀਦਾ ਸੀ। ਇਸ ਕਰਕੇ ਉਹਨਾਂ ਦੇ ਨਾਲ ਮਿਹਨਤ ਕਰਨ ਅਤੇ ਉਹਨਾਂ ਵਾਂਗ ਰਹਿਣ ਦੀ ਲੋੜ ਸੀ। ਅੱਜ ਅਸੀਂ ਹਿੰਦੋਸਤਾਨ ਨੂੰ ਆਜ਼ਾਦ ਕਰਾਉਣ ਦੀਆਂ ਵੱਧ ਵੱਧ ਕੇ ਗੱਲਾਂ ਪਏ ਕਰਦੇ ਹਾਂ। ਕਿੰਨੇ ਕੁ ਆਦਮੀ ਇਸ ਤਰ੍ਹਾਂ ਸ਼ਹਿਰਾਂ ਨੂੰ ਛੱਡ ਕੇ ਪਿੰਡਾਂ ਵਾਲਿਆਂ ਵਾਂਗੂ ਗੰਦੇ ਮੰਦੇ ਰਹਿਣ ਨੂੰ ਤਿਆਰ ਹੋਣਗੇ? ਪਰ ਉੱਥੇ ਲੋਕਾਂ ਨੇ ਆਪਣੇ ਕਾਲਜ, ਪਲਟਨਾਂ ਅਤੇ ਕੁਰਸੀਆਂ ਛੱਡ ਦਿੱਤੀਆਂ। ਜੱਟਾਂ ਅਤੇ ਲੁਹਾਰਾਂ ਵਾਲੇ ਕੰਮ ਸਿੱਖ ਕੇ ਪਿੰਡਾਂ ਨੂੰ ਤੁਰ ਪਏ। ਇਹ ਕਿੱਡੀ ਵੱਡੀ ਕੁਰਬਾਨੀ ਹੈ। ਬੜੇ ਬੜੇ ਅਮੀਰ ਖਾਨਦਾਨਾਂ ਦੀਆਂ ਪਲੀਆਂ ਹੋਈਆ ਬੜੀਆਂ ਨਾਜ਼ੁਕ ਲੜਕੀਆਂ ਕਾਰਖਾਨਿਆਂ ਵਿੱਚ ਮਜ਼ਦੂਰੀ ਕਰਨ ਵਾਸਤੇ ਤੁਰ ਪਈਆਂ। ਦੂਸਰੇ ਮਜ਼ਦੂਰਾਂ ਵਾਂਗ ਘੁਰਨਿਆਂ ਵਿੱਚ ਸੌਂਦਿਆਂ, ਸੋਲ੍ਹਾਂ-ਸੋਲ੍ਹਾਂ ਘੰਟੇ ਕੰਮ ਕਰਦੀਆਂ, ਨੰਗੇ ਪੈਰੀਂ ਦਰਿਆ ਤੋਂ ਘਰਾਂ ਜੋਗਾ ਪਾਣੀ ਲਿਆਉਂਦੀਆਂ, ਬੱਸ ਇੱਕੋ ਲਗਨ, ਇੱਕੋ ਧੁਨ ਵਿੱਚ ਮਸਤ ਸਨ। ਇਹਨਾਂ ਗਰੀਬਾਂ ਮਜ਼ਦੂਰਾਂ ਨੂੰ ਇਹਨਾਂ ਦੀ ਭੈੜੀ ਹਲਾਤ ਦਾ ਗਿਆਨ ਕਰਾਉਣਾ ਅਤੇ ਉਸਦਾ ਇਲਾਜ ਦੱਸਣਾ। ... ਰੂਸੀ ਯੁੱਗ ਗਰਦੀ ਦੀ ਦਾਦੀ ਕਹਾਉਣ ਵਾਲੀ ਸ਼੍ਰੀਮਤੀ ਕੈਥੇਰਾਈਣ ਬੜੀ ਅਮੀਰ ਅਤੇ ਖ਼ੂਬਸੂਰਤ ਔਰਤ ਸੀ। ਉਹ ਵੀ ਇਹਨਾਂ ਵਿੱਚ ਸ਼ਾਮਿਲ ਹੋਈ। .... ਅੱਜ ਐਸਾ ਕਰ ਸਕਣ ਦੀ ਹਿੰਮਤ ਕਰ ਸਕਣ ਵਾਲੇ ਕਿੰਨੇ ਕੁ ਆਦਮੀ ਹਿੰਦੋਸਤਾਨ ਵਿੱਚ ਮੌਜੂਦ ਹਨ?"

ਭਗਤ ਸਿੰਘ ਦਾ ਇਹ ਸਵਾਲ ਅਜ਼ਾਦੀ ਸੰਗਰਾਮ ਦੇ ਮੋਹਰੀਆਂ ਲਈ ਹੀ ਨਹੀਂ ਸਗੋਂ ਅੱਜ ਕੱਲ੍ਹ ਮਜ਼ਦੂਰਾਂ ਦੇ ਹਰੇਕ 'ਹਮਦਰਦ', ਗਰੀਬਾਂ ਦੇ ਹਰ 'ਮਸੀਹੇ', ਹਰ ਟਰੇਡ ਯੂਨੀਅਨ ਆਗੂ ਅਤੇ ਭਗਤ ਸਿੰਘ ਦੇ ਸੁਪਨਿਆਂ ਨੂੰ ਸਾਕਾਰ ਕਰਨ ਦੇ ਹਰ 'ਦਾਅਵੇਦਾਰ' ਲਈ ਚੁਣੌਤੀ ਹੈ।

ਉਹ ਜਾਤ ਪਾਤ ਅਧਾਰਿਤ ਸਮਾਜਿਕ ਪ੍ਰਬੰਧ ਦੇ ਬਹੁਤ ਖਿਲਾਫ਼ ਸੀ। ਉਸ ਦੀ ਦਲੀਲ ਸੀ ਕਿ ਜਦ ਤੱਕ ਅਸੀਂ ਕੁਝ ਜਾਤਾਂ ਦੇ ਲੋਕਾਂ ਨੂੰ ਨੀਵੇਂ ਸਮਝਦੇ ਹਾਂ, ਉਹਨਾਂ ਨੂੰ ਸਮਾਜਿਕ ਤੌਰ ਤੇ ਪਛਾੜ ਕੇ ਰੱਖਦੇ ਹਾਂ ਤੇ ਕਈ ਵਾਰੀ ਤਾਂ ਉਹਨਾਂ ਨਾਲ ਪਸ਼ੂਆਂ ਤੋਂ ਭੈੜਾ ਸਲੂਕ ਕਰਦੇ ਹਾਂ ਤਾਂ ਸਾਨੂੰ ਅੰਗਰੇਜ਼ਾਂ ਤੋਂ ਆਪਣੀ ਬਰਾਬਰੀ ਅਤੇ ਆਜ਼ਾਦੀ ਦੀ ਮੰਗ ਕਰਨ ਦਾ ਕੀ ਨੈਤਿਕ ਅਧਿਕਾਰ ਹੈ?

ਅਸੀਂ ਭਗਤ ਸਿੰਘ ਦੇ ਵਿਸ਼ਲੇਸ਼ਣੀ ਅਧਿਐਨ, ਸਿਧਾਂਤਕ ਸਮਝ, ਸੰਵੇਦਨਸ਼ੀਲ ਮਨ, ਸਮਾਜਕ ਕਾਰਜਸ਼ੀਲਤਾ, ਇਖਲਾਕੀ ਉੱਚਤਾ ਆਦਿ ਸਭ ਕਾਸੇ ਨੂੰ ਪਾਸੇ ਰੱਖ ਕੇ ਸਿਰਫ਼ 'ਦੋ ਖੜ੍ਹੀਆਂ ਮੁੱਛਾਂ' ਨੂੰ ਹੀ ਭਗਤ ਸਿੰਘ ਜਾਣ ਲਿਆ ਹੈ। ਸਾਂਡਰਸ ਦੇ ਕਤਲ ਤੋਂ ਬਾਅਦ ਲਾਹੌਰ ਤੋਂ ਨਿਕਲ ਕੇ ਕਲਕੱਤੇ ਜਾਣ ਲਈ ਅੰਗਰੇਜ਼ਾਂ ਵਰਗੇ ਬਣਾਏ ਨਕਲੀ ਸਾਹਬੀ ਭੇਸ ਨੂੰ ਹੀ ਅਸੀਂ ਉਸ ਦਾ ਸਥਾਈ ਬਿੰਬ ਬਣਾ ਲਿਆ ਹੈ। ਇਸ ਤਰ੍ਹਾਂ ਅਸੀਂ ਆਪਣੀ ਫ਼ੁਕਰਾ ਪੰਥੀ ਨੂੰ ਭਗਤ ਸਿੰਘ ਦੀ ਮਹਾਨਤਾ ਨਾਲ ਜੋੜਨ ਦਾ ਅਚੇਤ ਸੁਚੇਤ ਆਹਰ ਕਰਦੇ ਹਾਂ। ਕਾਲਜ ਦੇ ਦਿਨਾਂ ਵਿੱਚ ਤਾਂ ਉਹ ਬਹੁਤ ਸੰਗਾਊ ਕਿਸਮ ਦਾ ਅਤੇ ਆਪਣੇ ਵਿਚਾਰਾਂ ਵਿੱਚ ਗੁੰਮ ਰਹਿਣ ਵਾਲਾ ਨੌਜਵਾਨ ਸੀ। ਬਾਬਾ ਸੋਹਣ ਸਿੰਘ ਭਕਨਾ, ਸ. ਅਜੀਤ ਸਿੰਘ, ਬਾਬਾ ਗੁਰਦਿੱਤ ਸਿੰਘ, ਭਾਈ ਰਣਧੀਰ ਸਿੰਘ ਆਦਿ ਸਮੇਤ ਸਾਰੇ ਪੁਰਾਣੇ ਦੇਸ਼ ਭਗਤਾਂ ਦੀਆਂ ਤਸਵੀਰਾਂ ਦੇਖੀਏ ਤਾਂ ਸਿਰਫ ਉਹਨਾਂ ਦੀਆਂ ਮੁੱਛਾਂ ਖੜੀਆਂ ਮਿਲਣਗੀਆਂ ਜੋ ਕਦੇ ਅੰਗਰੇਜ਼ੀ ਫੌਜ ਵਿੱਚ ਰਹੇ ਸਨ। ਅੰਗਰੇਜ਼ੀ ਫੌਜ ਵਿੱਚ ਸਿੱਖਾਂ ਲਈ ਜਾਲੀ ਪਾ ਕੇ ਦਾੜ੍ਹੀ ਬੰਨਣਾ ਅਤੇ ਮੁੱਛਾਂ ਖੜ੍ਹੀਆਂ ਰੱਖਣਾ ਫੌਜੀ ਕੰਡਕਟ ਦਾ ਹਿੱਸਾ ਸੀ। ਚਿੱਤਰਕਾਰ ਸੋਭਾ ਸਿੰਘ ਵੀ ਫੌਜ ਵਿੱਚ ਰਹੇ ਸਨ। ਉਹਨਾਂ ਆਪਣੇ ਅਫਸਰਾਂ ਦੇ ਰੋਹਬ ਨੂੰ ਖੜ੍ਹੀਆਂ ਮੁੱਛਾਂ ਦੇ ਰੂਪ ਵਿੱਚ ਹੀ ਤੱਕਿਆ ਸੀ। ਨਤੀਜੇ ਵਜੋਂ ਉਹਨਾਂ ਨੇ ਆਪਣੇ ਚਿੱਤਰਾਂ ਵਿੱਚ ਗੁਰੂ ਹਰਗੋਬਿੰਦ ਸਾਹਿਬ, ਗੁਰੂ ਗੋਬਿੰਦ ਸਿੰਘ ਆਦਿ ਦੀ ਬੀਰਤਾ ਨੂੰ ਖੜ੍ਹੀਆਂ ਮੁੱਛਾਂ ਦੇ ਰੂਪ ਵਿੱਚ ਚਿਤਰਨਾ ਸ਼ੁਰੂ ਕੀਤਾ। ਇਹਨਾਂ ਚਿੱਤਰਾਂ ਨੂੰ ਸਾਡੀ ਬੁੱਤ ਪੂਜਕ ਪ੍ਰਵਿਰਤੀ ਨੇ ਬੜਾ ਸਵੀਕਾਰਿਆ। ਜਦ ਕਿ ਕਿਸੇ ਪੱਖੋਂ ਸ਼ਕਤੀਸ਼ਾਲੀ ਆਦਮੀ ਨੂੰ ਮੁੱਛਾਂ ਖੜ੍ਹੀਆਂ ਕਰਕੇ ਸ਼ਕਤੀ ਪ੍ਰਦਰਸ਼ਨ ਦੀ ਲੋੜ ਨਹੀਂ ਹੁੰਦੀ। ਭਾਈ ਵੀਰ ਸਿੰਘ, ਪ੍ਰੋ. ਪੂਰਨ ਸਿੰਘ ਅਤੇ ਸ੍. ਨਾਨਕ ਸਿੰਘ ਤੋਂ ਲੈ ਕੇ ਸੁਰਜੀਤ ਪਾਤਰ ਤੱਕ ਚੋਟੀ ਦੇ ਲਿਖਾਰੀਆਂ ਨੂੰ ਆਪਣੀਆਂ ਮੁੱਛਾਂ ਨਾਲ ਅਜਿਹੀ ਬੇਲੋੜੀ ਜ਼ਿਆਦਤੀ ਨਹੀਂ ਕਰਨੀ ਪਈ। ਕਹਿਣ ਤੋਂ ਭਾਵ ਹੈ ਸ਼ਹੀਦ ਭਗਤ ਸਿੰਘ ਨੂੰ ਖੜ੍ਹੀਆਂ ਮੁੱਛਾਂ ਵਾਲੇ ਨਕਲੀ ਬਿੰਬ ਤੋਂ ਮੁਕਤ ਕਰਾਉਣਾ ਬਹੁਤ ਜਰੂਰੀ ਹੈ ਕਿਉਂਕਿ ਇਹ ਨਕਲੀ ਬਿੰਬ ਭਗਤ ਸਿੰਘ ਦੇ ਅਸਲ ਨੂੰ ਜਾਨਣ ਅਤੇ ਸਮਝਣ ਵਿੱਚ ਵੱਡਾ ਅੜਿੱਕਾ ਪਾਉਂਦਾ ਹੈ। ਕਈ ਚਿੱਤਰਕਾਰਾਂ ਨੇ ਤਾਂ ਉਸ ਦੀਆਂ ਮੁੱਛਾਂ ਨੂੰ ਲੰਮੀਆਂ ਤੇ ਭਰਵੀਆਂ ਕਰਦਿਆਂ ਉਸ ਦੀ ਉਮਰ ਹੀ ਅਸਲ ਨਾਲੋਂ ਡੂਢੀ ਦੁੱਗਣੀ ਕਰ ਛੱਡੀ ਹੈ। ਅੱਜ ਕੱਲ੍ਹ ਭਗਤ ਸਿੰਘ ਦਾ ਜੋ ਪੋਸਟਰ ਬਹੁਤ ਪ੍ਰਚਲਿਤ ਹੈ ਉਸ ਵਿੱਚ ਉਸਨੂੰ ਅਸ਼ੋਕ ਚੱਕਰ ਵਾਲਾ ਵੱਡਾ ਸਾਰਾ ਤਿਰੰਗਾ ਝੰਡੀ ਚੁੱਕੀ ਦਰਸਾਇਆ ਹੋਇਆ ਹੈ ਜਦ ਕਿ ਸਾਡੇ ਵਰਤਮਾਨ ਰਾਸ਼ਟਰੀ ਝੰਡੇ ਦਾ ਇਹ ਸਰੂਪ ਭਗਤ ਸਿੰਘ ਦੀ ਸ਼ਹੀਦੀ ਤੋਂ ਇੱਕ ਦਹਾਕੇ ਤੋਂ ਵੀ ਵੱਧ ਸਮਾਂ ਮਗਰੋਂ ਹੋਂਦ ਵਿੱਚ ਆਇਆ ਸੀ। ਜਿੰਨੀ ਹੂੜ-ਮੱਤ ਅਤੇ ਗੈਰ ਜ਼ਿੰਮੇਵਾਰੀ ਦਾ ਪ੍ਰਦਰਸ਼ਨ ਇਹਨਾਂ ਪੋਸਟਰੀ ਚਿੱਤਰ ਬਣਾਉਣ ਵਾਲੇ ਪੰਜਾਬੀ ਚਿੱਤਰਕਾਰਾਂ ਨੇ ਕੀਤਾ ਹੈ ਸ਼ਾਇਦ ਹੋਰ ਕਿਸੇ ਵਰਗ ਨੇ ਨਹੀਂ ਕੀਤਾ ਹੋਵੇਗਾ। ਸ਼ਹੀਦ ਭਗਤ ਸਿੰਘ ਦੇ ਅਕਸ ਨੂੰ ਵਿਗਾੜਨ ਦੀ ਰਹਿੰਦੀ ਖੂੰਹਦੀ ਕਸਰ ਲੱਤਾਂ ਚੌੜੀਆਂ ਕਰਕੇ ਖੜ੍ਹਣ ਤੇ ਗਾਉਣ ਵਾਲੇ ਪੰਜਾਬੀ ਦੇ ਫ਼ੁਕਰੇ ਪੰਜਾਬੀ ਗਾਇਕ ਪੂਰੀ ਕਰ ਰਹੇ ਹਨ।

ਭਗਤ ਸਿੰਘ ਜਜ਼ਬਿਆਂ ਤੋਂ ਕੋਰੀ ਖੁਸ਼ਕ ਸ਼ਖਸੀਅਤ ਦਾ ਮਾਲਕ ਨਹੀਂ ਸੀ ਸਗੋਂ ਮਾਨਵੀ ਸੰਵੇਦਨਾ ਅਤੇ ਜਜ਼ਬਿਆਂ ਦੀ ਤਰਲਤਾ ਨਾਲ ਗੜੁੱਚ ਸੀ। ਫਾਂਸੀ ਤੋਂ 20 ਦਿਨ ਪਹਿਲਾਂ 3 ਮਾਰਚ 1931 ਨੂੰ ਆਪਣੇ ਭਰਾ ਕੁਲਬੀਰ ਸਿੰਘ ਨੂੰ ਖ਼ਤ ਲਿਖਿਆ :

"ਅਹਿਸਤਾ-ਅਹਿਸਤਾ ਮਿਹਨਤ ਨਾਲ ਪੜ੍ਹਦੇ ਜਾਣਾ। ਅਗਰ ਕੋਈ ਕੰਮ ਸਿੱਖੋ ਤਾਂ ਬਿਹਤਰ ਹੋਵੇਗਾ ਪਰ ਸਭ ਕੁਝ ਪਿਤਾ ਜੀ ਦੀ ਸਲਾਹ ਨਾਲ ਕਰਨਾ। ਜਿੱਥੋਂ ਤੱਕ ਹੋ ਸਕੇ ਪਿਆਰ ਨਾਲ ਸਾਰੇ ਜਣੇ ਗੁਜ਼ਾਰਾ ਕਰਨਾ। ਇਸ ਤੋਂ ਬਿਨਾਂ ਕੀ ਕਹਾਂ ? ਜਾਣਦਾ ਹਾਂ ਕਿ ਅੱਜ ਤੁਹਾਡੇ ਦਿਨ ਵਿੱਚ ਗ਼ਮ ਦਾ ਸਮੁੰਦਰ ਠਾਠਾਂ ਮਾਰ ਰਿਹਾ ਹੈ। ਤੁਹਾਡੀ ਗੱਲ ਸੋਚ ਕੇ ਮੇਰੀਆਂ ਅੱਖਾਂ ਵਿੱਚ ਹੰਝੂ ਆ ਰਹੇ ਹਨ।"

ਇਸੇ ਤਰ੍ਹਾਂ ਦਾ ਖ਼ਤ ਦੂਸਰੇ ਭਰਾ ਕੁਲਤਾਰ ਸਿੰਘ ਨੂੰ ਲਿਖਿਆ:

"ਅੱਜ ਤੁਹਾਡੀਆਂ ਅੱਖਾਂ ਵਿੱਚ ਹੰਝੂ ਦੇਖ ਕੇ ਬਹੁਤ ਦੁੱਖ ਹੋਇਆ। ਅੱਜ ਤੁਹਾਡੀਆਂ ਗੱਲਾਂ ਵਿੱਚ ਬਹੁਤ ਦਰਦ ਸੀ, ਤੁਹਾਡੇ ਹੰਝੂ ਮੇਰੇ ਤੋਂ ਸਹਿਣ ਨਹੀਂ ਹੁੰਦੇ।"

ਉਹ ਕਿਸੇ ਹਉਮੈ ਜਾਂ ਜ਼ਿਦ ਦੇ ਆਸਰੇ ਅਜਿਹੀ ਸ਼ਹੀਦੀ ਦੇ ਮੁਕਾਮ ਦਾ ਭਾਗੀ ਨਹੀਂ ਬਣਿਆ ਸਗੋਂ ਗਹਿਰੀ ਵੇਦਨਾ ਅਤੇ ਕਾਵਿਕ ਊਰਜਾ ਉਸਦੇ ਸੰਗ ਸੀ। ਜਦ ਜੇਲ੍ਹ ਵਿੱਚ ਪੁਰਾਣੇ ਗਦਰੀਆਂ ਦੇ ਸਾਥੀ ਭਾਈ ਰਣਧੀਰ ਸਿੰਘ ਨੇ ਇਹ ਕਹਿ ਕੇ ਉਸ ਨੂੰ ਮਿਲਣ ਤੋਂ ਇਨਕਾਰ ਕਰ ਦਿੱਤਾ ਕਿ ਭਗਤ ਸਿੰਘ ਦੇ ਕੇਸ ਕੱਟੇ ਹੋਏ ਹਨ ਤਾਂ ਭਗਤ ਸਿੰਘ ਦਾ ਜਵਾਬ ਤਰਕਸ਼ੀਲਤਾ ਨਾਲੋਂ ਵਧੇਰੇ ਲਰਜ਼ਦੀ ਕਾਵਿਕਤਾ ਨਾਲ ਲਬਰੇਜਜ਼ ਸੀ :

"ਮੈਂ ਸਿੱਖੀ ਦੀ ਬੰਦ ਬੰਦ ਕਟਵਾਉਣ ਦੀ ਰਵਾਇਤ ਦਾ ਕਾਇਲ ਹਾਂ, ਅਜੇ ਤਾਂ ਮੈਂ ਇਕ ਬੰਦ ਕਟਵਾਇਆ ਹੈ ਉਹ ਵੀ ਪੇਟ ਲਈ ਨਹੀਂ ਦੇਸ਼ ਲਈ, ਜਲਦੀ ਹੀ ਗਰਦਨ ਵੀ ਕਟਵਾਵਾਂਗਾ।"

ਜਿੱਥੇ ਉਸ ਨੂੰ ਇਸ ਗੱਲ ਦਾ ਅਥਾਹ ਹੌਂਸਲਾ ਸੀ ਕਿ ਉਹ ਹਸਦਿਆਂ-ਹਸਦਿਆਂ ਫ਼ਾਂਸੀ ਚੜ੍ਹ ਕੇ ਵਿਲੱਖਣ ਢੰਗ ਨਾਲ ਕਰੋੜਾਂ ਭਾਰਤੀ ਨੌਜਵਾਨਾਂ ਤੱਕ ਇਨਕਲਾਬ ਦੇ ਮਹੱਤਵ ਅਤੇ ਉਦੇਸ਼ਾਂ ਦਾ ਸੁਨੇਹਾ ਪਹੁੰਚਾ ਕੇ ਉਹਨਾਂ ਦਾ ਰਾਹ ਰੁਸ਼ਨਾ ਸਕੇਗਾ ਉੱਥੇ ਉਸ ਨੂੰ ਇਸ ਗੱਲ ਦਾ ਉਦਰੇਵਾਂ ਸੀ ਕਿ

***"ਦੇਸ਼ ਅਤੇ ਇਨਸਾਨੀਅਤ ਲਈ ਜੋ ਕੁਝ ਕਰਨ ਦੀਆਂ ਹਸਰਤਾਂ ਮੇਰੇ ਦਿਲ ਵਿੱਚ ਸਨ, ਉਹਨਾਂ ਦਾ ਹਜ਼ਾਰਵਾਂ ਹਿੱਸਾ ਵੀ ਪੂਰਾ ਨਹੀਂ ਕਰ ਸਕਿਆ।"***

ਭਗਤ ਸਿੰਘ ਦੇ ਇਸ ਉਦਰੇਵੇਂ ਦਾ ਵੀ ਉਸਦੀ ਬਹਾਦਰੀ ਜਿੰਨਾ ਹੀ ਮਹੱਤਵ ਹੈ। ਸ਼ਾਇਦ ਉਸ ਤੋਂ ਵੀ ਵੱਧ। ਜਿੱਥੇ ਉਸ ਦੀ ਸ਼ਹੀਦੀ ਇੱਕ ਰੌਸ਼ਨੀ ਹੈ ਉੱਥੇ ਉਸਦਾ ਉਦਰੇਵਾਂ ਇਸ ਰੌਸ਼ਨੀ ਆਸਰੇ ਅੱਗੇ ਤੁਰਨ ਦਾ ਰਸਤਾ ਹੈ। ਉਸ ਦੀ ਹਸਰਤਾਂ ਨੂੰ ਅਪਣਾਏ ਬਗੈਰ ਅਸੀਂ ਭਗਤ ਸਿੰਘ ਦੇ ਵਾਰਿਸ ਹੋਣ ਦਾ ਹੋਰ ਕਿੰਨਾ ਚਿਰ ਪ੍ਰਪੰਚ ਕਰਦੇ ਰਹਾਂਗੇ ? ਅਸੈਂਬਲੀ ਬੰਬ ਕਾਂਡ ਦੇ ਸਾਥੀ ਬੀ. ਕੇ. ਦੱਤ ਨੂੰ ਭਗਤ ਸਿੰਘ ਨੇ ਲਹੌਰ ਜੇਲ ਵਿੱਚੋਂ ਖਤ ਲਿਖਿਆ ਸੀ :

"ਮੈਨੂੰ ਫਾਂਸੀ ਦੀ ਅਤੇ ਤੈਨੂੰ ਉਮਰ ਕੈਦ ਦੀ ਸਜ਼ਾ ਮਿਲੀ ਹੈ। ਤੂੰ ਜਿਉਂਦਾ ਰਹੇਂਗਾ ਅਤੇ ਜਿਉਂਦਾ ਰਹਿ ਕੇ ਦੁਨੀਆਂ ਨੂੰ ਇਹ ਦਿਖਾਉਣਾ ਹੈ ਕਿ ਇਨਕਲਾਬੀ ਆਪਣੇ ਆਦਰਸ਼ਾਂ ਲਈ ਸਿਰਫ ਮਰ ਹੀ ਨਹੀਂ ਸਕਦੇ ਸਗੋਂ ਜਿਉਂਦੇ ਰਹਿ ਕੇ ਹਰ ਮੁਸੀਬਤ ਦਾ ਮੁਕਾਬਲਾ ਵੀ ਕਰ ਸਕਦੇ ਹਨ। ਮੌਤ ਦੁਨਿਆਵੀ ਔਖਿਆਈ ਤੋਂ ਛੁਟਕਾਰਾ ਪਾਉਣ ਦਾ ਸਾਧਨ ਨਹੀਂ ਹੋਣੀ ਚਾਹੀਦੀ।"



# ਚਮਤਕਾਰ ਤੇ ਵਿਗਿਆਨਕ ਸੋਚ

ਡਾ.ਡੀ.ਪੀ. ਸਿੰਘ

ਪਿਛਲੇ ਦਿਨੀਂ ਦੇਸ਼ ਭਰ ਵਿਖੇ ਅਲੌਕਿਕ ਘਟਨਾਵਾਂ ਦੇ ਵਾਪਰਨ ਦਾ ਖ਼ੂਬ ਰੌਲਾ-ਰੱਪਾ ਰਿਹਾ। ਸਭ ਤੋਂ ਪਹਿਲਾਂ ਤਾਂ ਮੁੰਬਈ ਵਿਖੇ ਸਮੁੰਦਰ ਦਾ ਪਾਣੀ ਮਿੱਠਾ (ਵਿਗਿਆਨਕ ਤੌਰ ਤੇ ਘੱਟ ਖ਼ਾਰਾ) ਹੋ ਜਾਣ ਦੀ ਖ਼ਬਰ ਸੁਣਨ ਨੂੰ ਮਿਲੀ, ਤਦ ਹੀ ਮੂਰਤੀਆਂ ਦੇ ਦੁੱਧ ਪੀਣ ਦਾ ਬੋਲਬਾਲਾ ਕੰਨੀਂ ਪਿਆ, ਫਿਰ ਇੱਕ ਰੁੱਖ ਵਿੱਚੋਂ ਪਾਣੀ ਦੇ ਝਰਨੇ ਵਾਂਗ ਫੁੱਟ ਪੈਣ ਦੀ ਗੱਲ ਸੁਣਨ ਨੂੰ ਮਿਲੀ। ਹੋਰ ਤਾਂ ਹੋਰ ਇੱਕ ਗੁਫ਼ਾ ਅੰਦਰ ਪ੍ਰਸਿੱਧ 'ਸੰਤ' ਦਾ ਸਰੂਪ ਪ੍ਰਗਟ ਹੋਣ ਦੀ ਅਫ਼ਵਾਹ ਉੱਡੀ। ਇੱਕ ਦਿਨ ਮੂਰਤੀਆਂ ਵਿੱਚੋਂ ਪਵਿੱਤਰ ਜਲ ਨਿਕਲਣ ਦੀ ਖ਼ਬਰ ਨੇ ਵੀ ਲੋਕਾਂ ਨੂੰ ਭਰਮ ਭੁਲੇਖੇ ਵਿੱਚ ਪਾਈ ਰੱਖਿਆ। ਲਖ਼ਨਊ ਦੇ ਇੱਕ ਪ੍ਰਸਿੱਧ ਸਕੂਲ ਵਿਖੇ ਤਾਂ ਵਿਦਿਆਰਥੀਆਂ ਲਈ ਕਰਵਾਏ ਗਏ ਪ੍ਰੋਗਰਾਮ ਵਿੱਚ ਇੱਕ ਵਿਅਕਤੀ ਅੰਦਰ ਯਸ਼ੂ ਮਸੀਹ ਦੀ ਰੂਹ ਪ੍ਰਵੇਸ਼ ਹੋਣ ਦੀ ਘਟਨਾ ਵੀ ਸੁਨਣ ਨੂੰ ਮਿਲੀ। ਇੱਥੇ ਹੀ ਬੱਸ ਨਹੀਂ, ਦਿੱਲੀ ਵਿੱਚ ਸੜਕਾਂ ਤੇ ਬਿਨਾਂ ਡਰਾਈਵਰ ਦੇ ਚਲਦੀ ਕਾਰ ਨੇ ਵੀ ਟੀ.ਵੀ.ਚੈਨਲ ਵਾਲਿਆਂ ਨੂੰ ਖ਼ੂਬ ਵਖ਼ਤ ਪਾਈ ਰੱਖਿਆ। ਰਾਜਧਾਨੀ ਵਿੱਚ ਹੀ ਇੱਕ ਦਰਖ਼ਤ ਕੋਲ ਕੁਦਰਤੀ ਹੋਈਆਂ ਦੁਰਘਟਨਾਵਾਂ ਦੀ ਚਰਚਾ ਨੇ ਦਰਖ਼ਤ ਉੱਪਰ ਕਿਸੇ 'ਭੂਤ-ਪ੍ਰੇਤ' , 'ਜਿੰਨ' ਜਾਂ ਕਿਸੇ ਭਟਕਦੀ 'ਆਤਮਾ' ਵਰਗੀਆਂ ਕਾਲਪਨਿਕ ਗੱਲਾਂ ਨੇ ਆਮ ਆਦਮੀਆਂ ਦੇ ਮਨਾਂ ਤੇ ਪ੍ਰਭਾਵ ਪਾਇਆ। ਅਜਿਹੀਆਂ ਘਟਨਾਵਾਂ ਦੀ ਲੜੀ ਦੇਸ਼ ਭਰ ਵਿੱਚ ਬਦਸਤੂਰ ਜਾਰੀ ਹੈ। ਇਸ ਤਰ੍ਹਾਂ ਜਾਪ ਰਿਹਾ ਹੈ ਜਿਵੇਂ ਸਾਡਾ ਦੇਸ਼ ਹਰ ਕਿਸਮ ਤੇ ਹਰ ਰੰਗਤ ਦੀ 'ਕਰਾਮਾਤ' ਲਈ ਅਚਾਨਕ ਹੀ ਇੱਕ ਤਰਜੀਹੀ ਮੰਜ਼ਿਲ ਬਣ ਗਿਆ ਹੈ।

ਇਹਨਾਂ ਸਾਰੇ ਅਲੌਕਿਕ ਵਰਤਾਰਿਆਂ ਲਈ ਵਿਗਿਆਨਕ ਵਿਆਖਿਆ ਉਪਲੱਬਧ ਹੈ ਪਰ ਕੀ ਸਧਾਰਣ ਲੋਕ ਇਹਨਾਂ ਵਿਆਖਿਆਵਾਂ ਨੂੰ ਜਾਨਣ ਤੇ ਸਵੀਕਾਰ ਕਰਨ ਲਈ ਤਿਆਰ ਹਨ ? ਜਦੋਂ ਕਦੇ ਵਿਗਿਆਨ ਅਤੇ ਇਹਨਾਂ ਵਰਤਾਰਿਆਂ ਵਿੱਚ ਮੁਕਾਬਲੇ ਦੀ ਗੱਲ ਹੁੰਦੀ ਹੈ ਤਾਂ ਅਕਸਰ ਹੀ ਸ਼ਰਧਾ ਭਾਵਨਾ ਰਸਤੇ ਦੀ ਰੁਕਾਵਟ ਬਣ ਜਾਂਦੀ ਹੈ। ਆਮ ਮਨੁੱਖੀ ਮਨ ਤਾਂ ਬਿਨਾਂ ਕਿਸੇ ਜਾਂਚ ਪੜਤਾਲ ਦੇ ਗੈਰ-ਵਿਗਿਆਨਕ ਤੱਥਾਂ ਨੂੰ ਸਵੀਕਾਰ ਕਰਨ ਲਈ ਤਿਆਰ ਬਰ-ਤਿਆਰ ਰਹਿੰਦਾ ਹੈ। ਅਜਿਹਾ ਆਮ ਹੀ ਵੇਖਣ ਨੂੰ ਮਿਲਦਾ ਹੈ ਕਿ ਦੁੱਖ ਅਤੇ ਪ੍ਰੇਸ਼ਾਨੀ ਦੀ ਹਾਲਤ ਵਿੱਚ, ਸੰਕਟ, ਪੀੜ ਤੇ ਲਾਇਲਾਜ ਲੰਬੀ ਬਿਮਾਰੀ ਦੀ ਹਾਲਤ ਵਿੱਚ ਲੋਕ ਅਕਸਰ ਹੀ ਅਲੌਕਿਕ ਜਾਂ ਦੈਵੀ ਸ਼ਕਤੀਆਂ ਤੇ ਜਾਂ ਫਿਰ ਤਰਕਹੀਣ ਧਾਰਨਾਵਾਂ ਤੇ ਸ਼ਰਧਾ ਰਖਦੇ ਹੋਏ ਅਜਿਹੀਆਂ ਲਾਮਤਾਂ ਤੋਂ ਛੁਟਕਾਰੇ ਲਈ ਆਪਣੀਆਂ ਹਾਲਤਾਂ ਦੀ ਬਿਹਤਰੀ ਦੀ ਆਸ ਲਾਉਂਦੇ ਹਨ। ਇਹ ਮਨੁੱਖੀ ਮਨੋ ਵਿਗਿਆਨ ਦਾ ਮੂਲ ਅੰਸ਼ ਹੀ ਮੰਨਣਾ ਹੋਵੇਗਾ। ਅਜਿਹੀਆਂ ਹਾਲਤਾਂ ਨੂੰ ਬਣਾਈ ਰੱਖਣ ਲਈ ਸਮਾਜ ਦੇ ਕੁਝ ਵਿਸ਼ੇਸ਼ ਲੋਕਾਂ ਖ਼ਾਸ ਕਰਕੇ ਧਾਰਮਿਕ ਅਜਾਰੇਦਾਰਾਂ ਦਾ ਅਹਿਮ ਰੋਲ ਰਹਿੰਦਾ ਹੈ ਤੇ ਇਹ ਲੋਕ ਅਲੌਕਿਕ ਵਰਤਾਰਿਆਂ ਦੀ ਘਟਨਾਂ ਦੇ ਵਾਪਰਨ ਵਿੱਚ ਕਾਰਕ ਦਾ ਕਾਰਜ ਕਰਦੇ ਹੋਏ ਆਪਣੇ ਸੌੜੇ, ਦੁਰਾਚਾਰੀ ਤੇ ਲੋਭੀ ਮੰਤਵਾਂ ਦੀ ਪੂਰਤੀ ਲਈ ਲੋਕਾਂ ਨੂੰ ਗੁੰਮਰਾਹ ਕਰਦੇ ਹਨ। ਇਹ ਸਮਝ ਲੈਣਾ ਅਤੀ ਜਰੂਰੀ ਹੈ ਕਿ ਅਲੌਕਿਕ ਸਮਝੇ ਜਾਂਦੇ ਵਰਤਾਰੇ ਹਮੇਸ਼ਾ ਕੁਦਰਤੀ ਕ੍ਰਿਆਵਾਂ ਤੇ ਅਧਾਰਿਤ ਹੁੰਦੇ ਹਨ। ਦੈਵੀ ਚਮਤਕਾਰ ਤਾਂ ਲੋਕਾਂ ਦੇ ਮਨਾਂ ਵਿੱਚ ਹੀ ਵਾਪਰ ਸਕਦੇ ਹਨ। ਬਾਹਰੀ ਦੁਨੀਆਂ ਅੰਦਰ ਅਜਿਹਾ ਸੰਭਵ ਨਹੀਂ ਹੈ। ਇਸ ਸੱਚ ਦੇ ਬਾਵਜੂਦ ਵੀ ਵਿਸ਼ਵ ਭਰ ਵਿੱਚ ਸੈਂਕੜੇ ਹਜ਼ਾਰਾਂ 'ਧਰਮਾਤਮਾ' ਸਧਾਰਨ ਵਿਗਿਆਨਕ ਸਿਧਾਤਾਂ ਦੀ ਵਰਤੋਂ ਨਾਲ ਚਮਤਕਾਰ ਵਿਖਾ ਕੇ ਧਰਮ ਦਾ ਨਾਮ ਵਰਤ ਕੇ ਧਨ ਇਕੱਠਾ ਕਰਨ ਦੇ ਨਾਲ ਨਾਲ ਆਪਣਾ ਪ੍ਰਭਾਵ ਵਧਾਉਣ ਵਿੱਚ ਜੁਟੇ ਹੋਏ ਹਨ। ਚਮਤਕਾਰਾਂ ਵਿੱਚ ਵਿਸ਼ਵਾਸ ਦੈਵੀ ਸ਼ਕਤੀਆਂ, ਜਾਦੂਗਰਾਂ ਤੇ ਤਾਂਤਰਿਕਾਂ ਆਦਿ ਤੇ ਨਿਰਭਰਤਾ ਨੂੰ ਵਧਾਉਂਦਾ ਹੈ। ਅਜਿਹਾ ਵਿਵਹਾਰ ਆਜ਼ਾਦ ਸੋਚ ਤੇ ਕੰਮ ਕਾਰ ਕਰਨ ਦੀ ਸੁਤੰਤਰਤਾ ਉੱਤੇ ਬੰਧਿਸ਼ ਦਾ ਕਾਰਣ ਵੀ ਬਣਦਾ ਹੈ। ਇਹ ਅਲੌਕਿਕ ਵਰਤਾਰਿਆਂ ਦੇ ਕਾਰਣ ਜਾਨਣ ਦੀ ਖ਼ੋਜ ਤੇ ਸੂਝ ਬੂਝ ਨੂੰ ਖ਼ੋਰਾ ਲਗਾਉਂਦਾ ਹੈ।

ਅੰਨ੍ਹੀ ਸ਼ਰਧਾ ਬੱਚਿਆਂ ਵਿੱਚ ਮਾਨਸਿਕ ਵਿਕਾਸ ਨੂੰ ਰੋਕਦੀ ਹੈ ਤੇ ਉਹ ਆਪਣੇ ਜੀਵਨ ਅੰਦਰ ਸਮੱਸਿਆਵਾਂ ਦੇ ਹੱਲ ਲਈ ਕਈ ਵਾਰ ਬਿਲਕੁਲ ਹੀ ਬੇਥਵ੍ਹੇ ਤੇ ਅਤਾਰਕਿਕ ਢੰਗ ਅਪਣਾ ਲੈਂਦੇ ਹਨ। ਅੰਧਵਿਸ਼ਵਾਸ ਲੋਕਾਂ ਦੀ ਮਾਨਸਿਕ ਸਿਹਤ ਨੂੰ ਵਿਗਾੜਨ ਦਾ ਕੰਮ ਕਰਦੇ ਹਨ। ਜਿਵੇਂ ਕਿ ਮੁੰਬਈ ਵਿਖੇ ਸਮੁੰਦਰ ਦਾ ਪਾਣੀ ਪੀਣ ਵਾਲੇ ਭੋਲੇ ਭਾਲੇ ਲੋਕਾਂ ਨਾਲ ਇਹੋ ਹੀ ਵਾਪਰਿਆ। ਅੰਧ ਵਿਸ਼ਵਾਸ ਲੋਕਾਂ ਦੀ ਧਨ ਦੌਲਤ ਦਾ ਵੀ ਨਾਸ਼ ਕਰ ਦਿੰਦਾ ਹੈ ਜਿਵੇਂ ਕਿ ਮੂਰਤੀਆਂ ਨੂੰ ਦੁੱਧ ਪਿਲਾਉਣ ਦੇ ਚੱਕਰ ਵਿੱਚ ਕਈ ਕੁਇੰਟਲ ਦੁੱਧ ਨਾਲੀਆਂ ਵਿੱਚ ਵਹਿ ਗਿਆ। ਅੰਧ ਵਿਸ਼ਵਾਸ ਤਾਂ ਜੀਵਨ ਹੋਂਦ ਦਾ ਵੈਰੀ ਹੋ ਨਿੱਬੜਦਾ ਹੈ। ਖ਼ਾਸ ਕਰ ਜਦੋਂ ਅੰਧ ਵਿਸ਼ਵਾਸੀ ਲੋਕ ਤਾਂਤਰਿਕਾਂ ਦੇ ਢਹੇ ਚੜ੍ਹ ਕੇ ਬੱਚਿਆਂ ਦੀ ਬਲੀ ਚੜ੍ਹਾ ਦਿੰਦੇ ਹਨ।

ਵਿਗਿਆਨ ਦੇ ਪ੍ਰਚਾਰ ਪਸਾਰ ਦੇ ਬਾਵਜੂਦ ਦੁੱਖ਼ ਦੀ ਗੱਲ ਹੈ ਕਿ ਮਨੁੱਖੀ ਸਮਾਜ ਵਿੱਚੋਂ ਗੈਰ ਵਿਗਿਆਨਕ ਆਸਥਾਵਾਂ ਤੇ ਤਰਕਹੀਣ ਸੋਚ ਦਾ ਪੂਰੀ ਤਰ੍ਹਾਂ ਖ਼ਾਤਮਾ ਨਹੀਂ ਹੋ ਸਕਿਆ। ਵਿਗਿਆਨਕ ਜਥੇਬੰਦੀਆਂ ਦੇ ਲੋਕਾਂ ਨੂੰ ਇਸ ਖ਼ੇਤਰ ਵਿੱਚ ਕੰਮ ਕਰਨ ਦੀ ਡਾਢੀ ਲੋੜ ਹੈ। ਸੰਚਾਰ ਮਾਧਿਅਮਾਂ ਦਾ ਰੋਲ ਵੀ ਵਿਗਿਆਨਕ ਸਮਝ ਨੂੰ ਉਤਸ਼ਾਹਿਤ ਤੇ ਪ੍ਰਸਾਰਿਤ ਕਰਨ ਵਾਲਾ ਹੋਣਾ ਚਾਹੀਦਾ ਹੈ। ਕੁਝ ਕੁ ਟੀ.ਵੀ. ਚੈਨਲਾਂ ਨੂੰ ਛੱਡ ਕੇ ਬਹੁਤ ਸਾਰੇ ਟੀ.ਵੀ.ਚੈਨਲ ਤੇ ਹੋਰ ਸੰਚਾਰ ਮਾਧਿਅਮ ਤਾਂ ਅਲੌਕਿਕ ਤੇ ਗੈਰ ਵਿਗਿਆਨਕ ਵਰਤਾਰਿਆਂ ਨੂੰ ਵਾਰ-ਵਾਰ ਵਿਖਾਉਣ ਵਿੱਚ ਹੀ ਜੁਟੇ ਰਹਿੰਦੇ ਹਨ ਤਾਂ ਜੋ ਲੋਕੀਂ ਉਹਨਾਂ ਦੇ ਚੈਨਲ ਨੂੰ ਹੀ ਦੇਖਦੇ ਰਹਿਣ। ਅਜਿਹੇ ਚੈਨਲ ਗੈਬੀ ਘਟਨਾਵਾਂ ਦੇ ਵਾਪਰਨ ਦੇ ਸਹੀ ਕਾਰਣ ਜਾਨਣ ਦੀ ਗੰਭੀਰ ਕੋਸ਼ਿਸ਼ ਨਹੀਂ ਕਰਦੇ ਤਾਂ ਜੋ ਕਿਧਰੇ ਉਹਨਾਂ ਦੇ ਦਰਸ਼ਕ ਉਹਨਾਂ ਤੋਂ ਕਿਨਾਰਾ ਨਾ ਕਰ ਲੈਣ। ਅੱਜ-ਕੱਲ੍ਹ ਤਾਂ ਚੈਨਲਾਂ ਤੇ ਅੰਧ ਵਿਸ਼ਵਾਸਾਂ ਤੇ ਵਹਿਮਾਂ ਭਰਮਾਂ ਨੂੰ ਫੈਲਾਉਣ ਦਾ ਮੁਕਾਬਲਾ ਵੀ ਵੇਖਿਆ ਜਾ ਸਕਦਾ ਹੈ। ਸਿੱਟੇ ਵਜੋਂ ਕਈ ਚੈਨਲ ਤਾਂ ਗੈਰ ਵਿਗਿਆਨਕ ਸੀਰੀਅਲਾਂ ਦੇ ਵਿਸ਼ੇਸ਼ ਪ੍ਰੋਗਰਾਮ ਵਿਖਾਉਣ ਵਿੱਚ ਜੁਟੇ ਹੋਏ ਹਨ। ਇਸ ਰੁਝਾਨ ਨੂੰ ਠੱਲ੍ਹ ਪਾਉਣ ਦੀ ਲੋੜ ਹੈ। ਅੰਤ ਵਿੱਚ ਇਹ ਕਹਿਣਾ ਕਿ ਚਮਤਕਾਰਾਂ ਵਿੱਚ ਵਿਸ਼ਵਾਸ ਕਰਨਾ ਹੈ ਤਾਂ ਵਿਸ਼ਾਲ ਬ੍ਰਹਿਮੰਡ ਉੱਪਰ ਧਰਤੀ ਉੱਤੇ ਜੀਵਨ ਦੇ ਪੈਦਾ ਹੋਣ ਦੀ ਸ਼ਕਤੀ ਨੂੰ ਮੰਨਣ ਦੀ ਲੋੜ ਹੈ। ਬ੍ਰਹਿਮੰਡ ਦੀ ਹੋਂਦ ਦੇ ਚਮਤਕਾਰ ਉੱਤੇ ਵਿਸ਼ਵਾਸ ਕਰਕੇ ਇਸ ਦੀ ਵਿਸ਼ਾਲਤਾ ਵਿੱਚ ਛੁਪੇ ਅਜਬ ਰਹੱਸਾਂ ਨੂੰ ਜਾਨਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ।

# ਭਵਿੱਖ ਮੁਖੀ ਬਣੀਏ

ਸੁਖ਼ਦਰਸ਼ਨ ਨੱਤ

ਸਮਾਜ ਦਾ ਪਹੀਆ ਸਦਾ ਅਗਾਂਹ ਵੱਲ ਨੂੰ, ਪ੍ਰਗਤੀ ਵੱਲ ਨੂੰ ਘੁੰਮਦਾ ਹੈ। ਇਸ ਦੀ ਗਤੀ ਤੇਜ਼ ਜਾਂ ਧੀਮੀ ਤਾਂ ਹੋ ਸਕਦੀ ਹੈ ਪਰ ਲੱਖ ਯਤਨ ਕਰਕੇ ਵੀ ਇਸ ਨੂੰ ਪਿਛਾਂਹ ਵੱਲ ਨਹੀਂ ਮੋੜਿਆ ਜਾ ਸਕਦਾ।

ਸਾਡੇ ਬਹੁਗਿਣਤੀ ਲੋਕਾਂ ਦੀ ਇਹ ਆਮ ਕਮਜ਼ੋਰੀ ਹੈ ਕਿ ਅਸੀਂ ਭਵਿੱਖ ਮੁਖੀ ਨਹੀਂ ਬਲਕਿ ਭੂਤਕਾਲ ਮੁਖੀ ਹਾਂ। ਸਾਨੂੰ ਆਪਣੇ ਬੀਤੇ ਤੇ ਉਸ ਤੋਂ ਕਿਤੇ ਵਧੇਰੇ ਮਾਣ ਹੈ। ਜਿਨਾ ਕੁ ਅਸਲ ਵਿੱਚ ਉਸ ਤੇ ਕੀਤਾ ਜਾ ਸਕਦਾ ਹੈ। ਗਲਤ ਜਾਂ ਸਹੀ, ਪ੍ਰਸੰਗਿਕ ਜਾਂ ਵੇਲਾ ਵਿਹਾ ਚੁੱਕੀ ਆਪਣੇ ਬੀਤੇ ਦੀ ਹਰ ਚੀਜ਼ ਸਾਨੂੰ ਜਰੂਰਤ ਤੋਂ ਜ਼ਿਆਦਾ ਪਿਆਰੀ ਹੈ। ਬੀਤੇ ਤੋਂ ਸਿੱਖ ਕੇ ਅੱਜ ਵੀ ਬਿਹਤਰ ਢੰਗ ਨਾਲ ਜਿਉਣਾ ਤੇ ਭਵਿੱਖ ਬਾਰੇ ਸਹੀ ਪਹੁੰਚ ਨਿਰਧਾਰਤ ਕਰਨਾ ਹੋਰ ਗੱਲ ਹੈ ਪਰ ਅਤੀਤ ਵਿੱਚ ਜਿਉਣ ਦੀ ਕੋਸ਼ਿਸ਼ ਕਰਨਾ ਹੋਰ ਗੱਲ ਹੈ। ਇਸ ਤੋਂ ਇਉਂ ਜਾਪਦਾ ਹੈ ਜਿਵੇਂ ਵਰਤਮਾਨ ਵਿੱਚ ਜਿਉਣਾ ਸਾਡੀ ਚਾਹਤ ਨਾ ਹੋ ਕੇ ਮਜਬੂਰੀ ਹੋਵੇ।

ਭਵਿੱਖ ਵੱਲੋਂ ਮਨੁੱਖਤਾ ਸਾਹਮਣੇ ਨਿਰੰਤਰ ਨਵੇਂ ਸਵਾਲ, ਨਵੇਂ ਰੁਝਾਨ ਤੇ ਨਵੀਆਂ ਚੁਣੌਤੀਆਂ ਪੇਸ਼ ਕਰਦੇ ਰਹਿਣਾ ਇੱਕ ਕੁਦਰਤੀ ਤੇ ਅਟੱਲ ਵਰਤਾਰਾ ਹੈ ਪਰ ਸੰਸਾਰ ਦੀਆਂ ਅਨੇਕਾਂ ਹੋਰ ਕੌਮਾਂ ਵਾਂਗ ਅਸੀਂ ਇਨ੍ਹਾਂ ਦਾ ਸਾਹਮਣਾ ਕਰਨ ਲਈ ਖਿੜੇ ਮੱਥੇ ਤਿਆਰ ਨਹੀਂ ਹੁੰਦੇ। ਸਾਡੀ ਪਹਿਲੀ ਕੋਸ਼ਿਸ਼ ਹੁੰਦੀ ਹੈ ਕਿ ਅਜਿਹਾ ਕਰਨ ਲਈ ਅੱਗੇ ਵਧਣ ਦੀ ਬਜਾਏ ਪਿਛਾਂਹ ਨੂੰ ਪਰਤ ਕੇ ਭੂਤਕਾਲ ਦੀ ਬੁੱਕਲ ਵਿੱਚ ਹੀ ਸ਼ਰਨ ਲੈ ਲਈ ਜਾਵੇ। ਹਾਲਾਂਕਿ ਇਹ ਪਹੁੰਚ ਕਬੂਤਰ ਵੱਲੋਂ ਬਿੱਲੂ ਨੂੰ ਵੇਖ ਕੇ ਅੱਖਾਂ ਮੀਚ ਲੈਣ ਤੇ ਉਸ ਦੀ ਹੋਂਦ ਤੋਂ ਹੀ ਮੁਨਕਰ ਹੋ ਜਾਣ ਦਾ ਨਿਰਾਰਥਕ ਯਤਨ ਕਰਨ ਵਾਂਗ ਹੈ ਜਿਸ ਨਾਲ ਕਿਸੇ ਫਾਇਦੇ ਦੀ ਬਜਾਏ ਸਾਡਾ ਵੱਡਾ ਨੁਕਸਾਨ ਹੋ ਰਿਹਾ ਹੈ। ਇੱਥੇ ਭੂਤਕਾਲ ਮੁਖੀ ਵਰਤਾਰੇ ਦਾ ਇੱਕ ਹੋਰ ਪੱਖ ਸਾਡੇ ਸੋਚਣ ਢੰਗ ਵਿੱਚ ਗਹਿਰੀਆਂ ਜੜ੍ਹਾਂ ਜਮਾਈ ਬੈਠਾ ਹੈ, ਉਹ ਇਹ ਹੈ ਕਿ ਸਾਡੇ ਸਮਾਜ ਵਿੱਚ ਜੋ ਕੁਝ ਚੰਗਾ, ਉੱਤਮ ਜਾਂ ਸ਼ਾਨਦਾਰ ਹੋ ਸਕਦਾ ਸੀ ਉਹ ਸਭ ਬੀਤੇ ਵਿੱਚ ਹੋ ਜਾਂ ਵਾਪਰ ਚੁੱਕਾ ਹੈ। ਵਰਤਮਾਨ ਤੱਕ ਪਹੁੰਚਦੇ-ਪਹੁੰਚਦੇ ਅਸੀਂ ਉਸ ਦਾ ਬਹੁਤ ਵੱਡਾ ਹਿੱਸਾ ਗਵਾ ਚੁੱਕੇ ਹਾਂ ਸਗੋਂ ਜਿਉਂ-ਜਿਉਂ ਅਸੀਂ ਭਵਿੱਖ ਵੱਲ ਵਧ ਰਹੇ ਹਾਂ ਆਪਣੇ ਉਸ ਕੀਮਤੀ ਖ਼ਜ਼ਾਨੇ ਨੂੰ ਹੋਰ ਵਧੇਰੇ ਗਵਾਉਂਦੇ ਜਾ ਰਹੇ ਹਾਂ, ਯਾਨੀ ਕਿ ਸਮਾਂ ਬੀਤਣ ਨਾਲ ਅਸੀਂ ਪ੍ਰਗਤੀ ਵੱਲ ਜਾਂ ਕਿਸੇ ਉਚੇਰੀ ਮੰਜ਼ਿਲ ਵੱਲ ਨਹੀਂ ਬਲਕਿ ਪਤਨ ਵੱਲ ਜਾ ਰਹੇ ਹਾਂ। ਦੁੱਖ ਦੀ ਗੱਲ ਇਹ ਹੈ ਕਿ ਗੈਰ ਵਿਗਿਆਨਕ, ਗਲਤ ਤੇ ਨਿਰਾਸ਼ਾਵਾਦੀ ਨਜ਼ਰੀਆ ਨਾ ਸਿਰਫ਼ ਆਮ ਲੋਕਾਂ ਵਿੱਚ ਹੈ ਬਲਕਿ ਆਪਣੇ ਆਪ ਨੂੰ ਸੂਝਵਾਨ, ਵਿਚਾਰਵਾਨ, ਬੁੱਧੀਜੀਵ ਤੇ ਸਾਹਿਤਕਾਰ ਅਖਵਾਉਣ ਵਾਲੇ ਲੋਕਾਂ ਵਿੱਚ ਵੀ ਵੱਡੇ ਪੱਧਰ ਤੇ ਵੇਖਣ ਨੂੰ ਮਿਲਦਾ ਹੈ। ਉਹ ਆਪਣੇ ਵਿਚਾਰਾਂ ਤੇ ਲਿਖ਼ਤਾਂ ਵਿੱਚ ਅਚੇਤ ਹੀ ਇਸ ਦੇ ਪ੍ਰਚਾਰਕ ਵੀ ਬਣੇ ਰਹਿੰਦੇ ਹਨ।

ਭਵਿੱਖ ਮੁਖੀ ਹੋਣ ਲਈ ਇਹ ਜਰੂਰੀ ਹੈ ਕਿ ਅਸੀਂ ਆਪਣੇ ਬੀਤੇ ਬਾਰੇ ਅਗਿਆਨਤਾ ਤੇ ਭਰਮ ਦਾ ਸ਼ਿਕਾਰ ਨਾ ਹੋਈਏ। ਬੀਤੇ ਦੇ ਬੇਲੋੜੇ ਮੋਹ ਤੋਂ ਛੁਟਕਾਰਾ ਪਾ ਕੇ ਸਾਨੂੰ ਸਮਝ ਲੈਣਾ ਚਾਹੀਦਾ ਹੈ ਕਿ ਸਾਡਾ ਭੂਤਕਾਲ ਉਸ ਤਰ੍ਹਾਂ ਦਾ ਮਾਣਯੋਗ, ਆਦਰਸ਼ਕ ਤੇ ਸੁਨਹਿਰੀ ਬਿਲਕੁਲ ਵੀ ਨਹੀਂ ਸੀ, ਜਿਸ ਦੀ ਸਾਡੇ ਮਨਾਂ ਵਿੱਚ ਉਸ ਦੀ ਮਿੱਥ ਬਣਾਈ ਗਈ ਹੈ। ਇੱਕ ਪੂਰਨ ਆਦਰਸ਼ ਕਾਲ ਵਜੋਂ ਸਾਡੀ ਮਾਨਸਿਕਤਾ ਵਿੱਚ ਬਿਠਾਏ ਗਏ ਤਥਾ ਕਥਿਤ ਸਤਿਯੁਗ ਬਾਰੇ ਚਰਚਾ ਕਰਨਾ ਇਸ ਕਾਰਣ ਜ਼ਿਆਦਾ ਸਾਰਥਕ ਨਹੀਂ ਕਿਉਂਕਿ ਉਸ ਸਬੰਧੀ ਸਮੇਂ ਤੇ ਸਥਿਤੀ ਬਾਰੇ ਇਤਿਹਾਸ ਮਿਥਿਹਾਸ ਵਿੱਚ ਕੋਈ ਪ੍ਰਮਾਣਿਕ ਜਾਣਕਾਰੀ ਤੇ ਸਹਿਮਤੀ ਮੌਜੂਦ ਨਹੀਂ ਪਰ ਜਦ ਅਸੀਂ ਬਾਬੇ ਨਾਨਕ ਜੀ ਦੇ ਦੌਰ ਬਾਰੇ ਗੱਲ ਕਰਦੇ ਹਾਂ ਜਿੱਥੇ ਇਸ ਕਾਲ ਸਬੰਧੀ ਸਾਡੇ ਬਹੁਗਿਣਤੀ ਲੋਕਾਂ ਵਿੱਚ ਵੱਡੇ ਭਰਮ ਤੇ ਮਿੱਥਾਂ ਮੌਜੂਦ ਹਨ ਉੱਥੇ ਇਸ ਸਬੰਧੀ ਕਾਫੀ ਸਾਰੀ ਪ੍ਰਮਾਣਿਕ ਜਾਣਕਾਰੀ ਵੀ ਸਾਨੂੰ ਹਾਸਲ ਹੈ। ਉਕਤ ਵਿਚਾਰ ਇਸ ਦੌਰ ਸਬੰਧੀ ਵੀ ਪੂਰੀ ਤਰ੍ਹਾਂ ਢੁਕਦਾ ਹੈ। ਸਾਡਾ ਇਤਿਹਾਸ ਸਪਸ਼ਟ ਰੂਪ ਵਿੱਚ ਦੱਸਦਾ ਹੈ ਕਿ ਉਸ ਦੌਰ ਦੇ ਹੁਕਮਰਾਨ ਵੀ ਆਮ ਜਨਤਾ ਨੂੰ ਲੁੱਟਣ ਤੇ ਜ਼ੁਲਮ ਢਾਹੁਣ ਵਾਲੇ ਸਨ। ਉਹਨਾਂ ਦੇ ਅਹਿਲਕਾਰ ਤੇ ਕਰਿੰਦੇ ਹਕੂਮਤੀ ਤਾਕਤ ਦੇ ਜ਼ੋਰ ਤੇ ਅਤੇ ਮੁਲਾਣੇ, ਯੋਗੀ, ਬ੍ਰਾਹਮਣ ਆਦਿ ਧਾਰਮਿਕ ਪਾਖ਼ੰਡਾਂ ਤੇ ਆਡੰਬਰਾਂ ਦੇ ਬਲ ਤੇ ਲੋਕਾਂ ਨੂੰ ਬੇਕਿਰਕੀ ਨਾਲ ਲੁੱਟਦੇ ਸਨ। ਜਗੀਰਦਾਰ ਦੇ ਸੂਦਖ਼ੋਰ ਕਿਰਤੀ ਲੋਕਾਂ ਦੀ ਹੱਕ ਹਲਾਲ ਦੀ ਕਮਾਈ ਦੇ ਸਿਰ ਤੇ ਐਸ਼ ਕਰਦੇ ਸਨ। ਹੰਕਾਰੀ ‘ਵਲੀ ਕੰਧਾਰੀਆਂ’ ਤੇ ‘ਸੱਜਣ ਠੱਗਾਂ’ ਦੀ ਭਰਮਾਰ ਸੀ। ਆਮ ਲੋਕ ਜਾਤ-ਪਾਤ, ਗਰੀਬੀ, ਥੁੜਾਂ ਅਤੇ ਤੰਗੀਆਂ ਦਾ ਸ਼ਿਕਾਰ ਸਨ। ਜ਼ਰਾ ਸੋਚੋ ਇਸ ਕਾਲ ਵਿੱਚ ਅਜਿਹਾ ਵੱਖਰਾ ਤੇ ਉੱਤਮ ਕੀ ਸੀ ਜਿਸ ਉੱਤੇ ਅਸੀਂ ਬਿਨਾਂ ਸੋਚੇ ਸਮਝੇ ਮਾਣ ਕਰੀ ਜਾਈਏ? ਗੁਰੂ ਨਾਨਕ ਦੇਵ ਜੀ ਦੀ ਮਹਾਨਤਾ ਤੇ ਵਡਿਆਈ ਦਾ ਰਾਜ਼ ਇਹ ਹੈ ਕਿ ਉਹਨਾਂ ਨੇ ਅਜਿਹੇ ਸਾਰੇ ਬੰਧਨਾਂ ਤੇ ਅਲਾਮਤਾਂ ਤੋਂ ‘ਮੁਕਤੀ’ ਹਾਸਲ ਕਰਨ ਲਈ ਲੋਕਾਈ ਨੂੰ ਜਾਗ੍ਰਿਤ ਤੇ ਸੰਗਠਿਤ ਕਰਨ ਦਾ ਮਹਾਨ ਕਾਰਜ ਆਰੰਭਿਆ। ਕੀ ਇਹਨਾਂ ਪੱਖਾਂ ਤੋਂ ਅੱਜ ਅਸੀਂ ਉਸ ਦੌਰ ਨਾਲੋਂ ਕਾਫ਼ੀ ਬਿਹਤਰ ਸਥਿਤੀ ਵਿੱਚ ਨਹੀਂ ਜਿਉਂ ਰਹੇ। ਸਾਡਾ ਇਤਿਹਾਸ ਤੇ ਵਿਕਾਸਵਾਦ ਦਾ ਵਿਗਿਆਨਕ ਸਿਧਾਂਤ ਇਸ ਗੱਲ ਦਾ ਗਵਾਹ ਹੈ ਕਿ ਸਮਾਜ ਦਾ ਪਹੀਆ ਸਦਾ ਅਗਾਂਹ ਵੱਲ ਨੂੰ, ਪ੍ਰਗਤੀ ਵੱਲ ਨੂੰ ਘੁੰਮਦਾ ਹੈ। ਇਸ ਦੀ ਗਤੀ ਤੇਜ਼ ਜਾਂ ਧੀਮੀ ਤਾਂ ਹੋ ਸਕਦੀ ਹੈ ਪਰ ਲੱਖ ਯਤਨ ਕਰਕੇ ਵੀ ਇਸ ਨੂੰ ਪਿਛਾਂਹ ਵੱਲ ਨਹੀਂ ਮੋੜਿਆ ਜਾ ਸਕਦਾ। ਇਸ ਦਾ ਭਾਵ ਇਹ ਹੈ ਕਿ ਸਮਾਂ ਗੁਜ਼ਰਨ ਦੇ ਨਾਲ ਨਾਲ ਮਨੁੱਖੀ ਸਮਾਜ ਪਤਨ ਵੱਲ ਨਹੀਂ ਸਗੋਂ ਪੜਾਅ-ਦਰ-ਪੜਾਅ ਸਾਰੀਆਂ ਥੁੜਾਂ ਅਤੇ ਬੰਧਨਾਂ ਤੋਂ ਮਨੁੱਖ਼ਤਾ ਦੀ ਮੁਕਤੀ ਵੱਲ, ਤਰੱਕੀ ਤੇ ਖ਼ੁਸ਼ਹਾਲੀ ਵੱਲ ਵਧ ਰਿਹਾ ਹੈ ਪਰ ਅਜਿਹਾ ਮਨੁੱਖਤਾ ਤੋਂ ਦੂਰ ਜਾ ਰਹੇ ਭੂਤਕਾਲ ਬਾਰੇ ਝੂਰਦੇ ਰਹਿਣ ਨਾਲ ਨਹੀਂ ਬਲਕਿ ਭਵਿੱਖ ਵੱਲੋਂ ਪੇਸ਼ ਕੀਤੀਆਂ ਚੁਣੌਤੀਆਂ ਦੇ ਹੱਲ ਲੱਭਣ ਲਈ ਨਿਰੰਤਰ ਕੀਤੀ ਜਾ ਰਹੀ ਇਨਕਲਾਬੀ ਜੱਦੋ ਜਹਿਦ ਸਦਕਾ ਹੀ ਸੰਭਵ ਹੋਇਆ ਹੈ, ਇਸ ਲਈ ਜਰੂਰੀ ਹੈ ਕਿ ਅਸੀਂ ਵਰਤਮਾਨ ਤੇ ਭਵਿੱਖ ਪ੍ਰਤੀ ਅਸੰਤੁਸ਼ਟਤਾ, ਸ਼ੰਕਾ ਤੇ ਨਿਰਾਸ਼ਾ ਵਾਲਾ ਢਾਊ ਨਜ਼ਰੀਆ ਤਿਆਗ ਕੇ ਭਵਿੱਖ ਮੁਖੀ ਬਣੀਏ।



ਅੱਜ ਸਾਡਾ ਸਮਾਜ ਤਬਦੀਲੀ ਦੀ ਇੱਕ ਤੇਜ਼ ਪ੍ਰਕ੍ਰਿਆ ਵਿੱਚੋਂ ਲੰਘ ਰਿਹਾ ਹੈ। ਇਸ ਦੇ ਨਤੀਜੇ ਵਜੋਂ ਬੀਤੇ ਸਾਮੰਤੀ ਯੁੱਗ ਦੀਆਂ ਸਾਡੀਆਂ ਜਾਣੀਆਂ ਪਛਾਣੀਆਂ ਕਦਰਾਂ ਕੀਮਤਾਂ, ਰਿਸ਼ਤੇ ਤੇ ਨੈਤਿਕਤਾ ਤੇਜ਼ੀ ਨਾਲ ਖ਼ੁਰਦੀ ਜਾ ਰਹੀ ਹੈ। ਦੇਸ਼ ਵਿੱਚ ਜੋ ਨਵਾਂ ਪ੍ਰਬੰਧ ਉਸਾਰਿਆ ਜਾ ਰਿਹਾ ਹੈ ਉਹ ਇੱਕ ਪਰ-ਨਿਰਭਰ, ਅਣਸਾਵਾਂ ਤੇ ਲਕਵਾ ਗ੍ਰਸਤ ਪੂੰਜੀਵਾਦ ਹੈ। ਇਹ ਪ੍ਰਬੰਧ ਸਾਡੇ ਸਮਾਜਿਕ ਵਿਕਾਸ ਦੇ ਇੱਕ ਲਾਜ਼ਮੀ ਪੜਾਅ ਵਜੋਂ ਸਾਡੀ ਮਿੱਟੀ ਵਿੱਚੋਂ ਆਪਣੇ ਆਪ ਸੁਭਾਵਿਕ ਵਿਕਾਸ ਪ੍ਰਕ੍ਰਿਆ ਨੂੰ ਤਹਿਸ ਨਹਿਸ ਕਰਕੇ ਸਾਮਰਾਜੀ ਤਾਕਤਾਂ ਤੇ ਉਹਨਾਂ ਦੇ ਭਾਈਵਾਲਾਂ ਵੱਲੋਂ ਸਾਡੇ ਤੇ ਜਬਰੀ ਠੋਸਿਆ ਜਾ ਰਿਹਾ ਹੈ। ਇਹ ਲੋਕ ਦੋਖ਼ੀ ਤੇ ਮਰਨਾਊ ਪੂੰਜੀਵਾਦ ਕੋਈ ਸਿਹਤਮੰਦ ਤੇ ਟਿਕਾਊ ਸਮਾਜਿਕ ਪ੍ਰਬੰਧ ਨਹੀਂ ਹੈ ਇਸੇ ਲਈ ਇਹ ਪੂੰਜੀਵਾਦ ਦੇ ਜਨਮ ਤੇ ਉਭਾਰ ਦੇ ਇਤਿਹਾਸਕ ਦੌਰ ਵਾਂਗ ਸਾਡੇ ਸਮਾਜ ਨੂੰ ਸਾਮੰਤੀ ਯੁੱਗ ਦੇ ਮੁਕਾਬਲੇ ਕੋਈ ਨਵੀਆਂ ਸਿਹਤਮੰਦ, ਮਾਨਵੀਂ ਤੇ ਜਮਹੂਰੀ ਕਦਰਾਂ ਕੀਮਤਾਂ ਪ੍ਰਦਾਨ ਕਰਨ ਤੋਂ ਅਸਮਰਥ ਹੈ। ਇਸੇ ਦਾ ਨਤੀਜਾ ਹੈ ਕਿ ਅੱਜ ਸਾਡਾ ਸਮਾਜ ਜਿੱਥੇ ਡੂੰਘੇ ਸਮਾਜਿਕ, ਆਰਥਿਕ, ਰਾਜਨੀਤਿਕ ਤੇ ਸੱਭਿਆਚਾਰਕ ਸੰਕਟ ਵਿੱਚੋਂ ਲੰਘ ਰਿਹਾ ਹੈ ਉੱਥੇ ਇਹ ਬੁਰੀ ਤਰ੍ਹਾਂ ਨੈਤਿਕ ਗਿਰਾਵਟ ਤੇ ਉੱਚੀਆਂ ਸੁੱਚੀਆਂ ਮਾਨਵੀ ਕਦਰਾਂ ਕੀਮਤਾਂ ਦੇ ਨਿਘਾਰ ਦਾ ਵੀ ਸ਼ਿਕਾਰ ਹੈ। ਸਮਾਜਿਕ ਵਿਕਾਸ ਦੇ ਨਿਯਮਾਂ ਤੋਂ ਅਣਜਾਣ ਸਾਡੀ ਲੋਕਾਈ ਦਾ ਵੱਡਾ ਹਿੱਸਾ ਵਰਤਮਾਨ ਸਥਿਤੀ ਤੋਂ ਦੁਖੀ ਤੇ ਪ੍ਰੇਸ਼ਾਨ ਹੋ ਕੇ ਮੁੜ ਅਤੀਤ ਦੇ ਆਪਣੇ ਦੇਖੇ ਜਾਂ ਸੁਣੇ ਪੁਰਾਣੇ ਸਾਮੰਤੀ ਦੌਰ ਵੱਲ ਪਰਤਣ ਲਈ ਉਤਾਵਲਾ ਨਜ਼ਰ ਆਉਂਦਾ ਹੈ। ‘ਰਾਮ ਰਾਜ’ ਜਾਂ ‘ਰਣਜੀਤ ਸਿੰਘ ਦਾ ਰਾਜ’ ਵਾਪਸ ਲਿਆਉਣ ਦੇ ਪਿਛਾਖ਼ੜੀ ਨਾਅਰੇ ਜਾਂ ਬੀਤੇ ਯੁਗ ਦਾ ਗੁਣਗਾਣ ਕਰਨ ਵਾਲੇ ਕਥਿਤ ਸੰਤਾਂ ਤੇ ਬਾਬਿਆਂ ਪਿੱਛੇ ਜੁੜ ਰਹੀਆਂ ਭਾਰੀ ਭੀੜਾਂ ਇਸੇ ਪ੍ਰਵਿਰਤੀ ਦਾ ਜਿਉਂਦਾ ਜਾਗਦਾ ਸਬੂਤ ਹਨ। ਹਾਲਾਂਕਿ ਇਹ ਇਤਿਹਾਸਕ ਸੱਚ ਹੈ ਕਿ ਨਾ ਤਾਂ ਸਾਡਾ ਸਮਾਜ ਬੀਤੇ ਵੱਲ ਵਾਪਸ ਪਰਤ ਸਕਦਾ ਹੈ ਤੇ ਨਾ ਹੀ ਬੀਤੇ ਯੁੱਗ ਦੇ ਨਿਯਮ ਕਾਨੂੰਨ, ਮਾਨਤਾਵਾਂ, ਆਚਰਨ ਤੇ ਉਪਦੇਸ਼ ਵਰਤਮਾਨ ਤੇ ਭਵਿੱਖ ਵੱਲੋਂ ਸਾਡੇ ਸਨਮੁੱਖ ਪੇਸ਼ ਕੀਤੀਆਂ ਸਮੱਸਿਆਵਾਂ ਦਾ ਢੁਕਵਾਂ ਜਵਾਬ ਬਣ ਸਕਦੇ ਹਨ। ਵਰਤਮਾਨ ਪੂੰਜੀਵਾਦੀ ਨਿਜ਼ਾਮ ਵੱਲੋਂ ਪੈਦਾ ਕੀਤੇ ਸੰਕਟਾਂ ਤੇ ਸਵਾਲਾਂ ਦਾ ਸਹੀ ਜਵਾਬ ਸਿਰਫ਼ ਤੇ ਸਿਰਫ਼ ਭਵਿੱਖ ਦਾ ਇੱਕ ਸੱਚਾ ਜਮਹੂਰੀ ਮਾਨਵੀ ਤੇ ਬਹੁਗਿਣਤੀ ਦੇ ਹਿੱਤ ਪੂਰਨ ਵਾਲਾ ਸਮਾਜਵਾਦੀ ਪ੍ਰਬੰਧ ਵੀ ਹੋ ਸਕਦਾ ਹੈ। ਸਰਸਰੀ ਨਜ਼ਰ ਨਾਲ ਤੱਕਿਆਂ ਚਾਹੇ ਇਹ ਨਜ਼ਰ ਨਾ ਆਵੇ ਪਰ ਹਕੀਕਤ ਇਹ ਹੈ ਕਿ ਸਭ ਅੜਿੱਕਿਆਂ ਤੇ ਰੋਕਾਂ ਦੇ ਬਾਵਜੂਦ ਹੌਲੀ-ਹੌਲੀ ਇਹ ਇਸੇ ਦਿਸ਼ਾ ਵੱਲ ਹੀ ਸਰਕ ਰਿਹਾ ਹੈ। ਜੇਕਰ ਅਸੀਂ ਇਸ ਨਿਯਮ ਤੇ ਸੱਚਾਈ ਨੂੰ ਸਮਝ ਲਈਏ ਤਾਂ ਅਸੀਂ ਇਸ ਦੀ ਗਤੀ ਨੂੰ ਤੇਜ਼ ਕਰਨ ਲਈ ਵੱਡੀ ਤੇ ਉਸਾਰੂ ਭੂਮਿਕਾ ਨਿਭਾ ਸਕਦੇ ਹਾਂ।

ਹਰ ਯੁੱਗ ਵਾਂਗ ਇਮਾਨਦਾਰੀ, ਸੁਹਿਰਦਤਾ,ਵਿਸ਼ਵਾਸ, ਪਰਉਪਕਾਰ ਤੇ ਆਪਾ ਕੁਰਬਾਨੀ ਵਰਗੇ ਸਰਵੋਤਮ ਮਾਨਵੀ ਗੁਣ ਅੱਜ ਵੀ ਸਾਨੂੰ ਉਹਨਾਂ ਲੋਕਾਂ ਵਿੱਚੋਂ ਵੀ ਸਭ ਤੋਂ ਵੱਧ ਬਿਹਤਰ ਰੂਪ ਵਿੱਚ ਮਿਲਣਗੇ, ਜਿਨ੍ਹਾਂ ਨੂੰ ਸਮਾਜ ਦੇ ਇਸ ਸ਼ਾਨਦਾਰ ਭਵਿੱਖ ਵਿੱਚ ਯਕੀਨ ਹੈ ਤੇ ਜਿਹੜੇ ਉਸ ਨੂੰ ਸਾਕਾਰ ਕਰਨ ਲਈ ਜੀਅ-ਜਾਨ ਨਾਲ ਜੱਦੋ ਜਹਿਦ ਵਿੱਚ ਜੁਟੇ ਹੋਏ ਹਨ। ਅਜਿਹੇ ਉੱਤਮ ਮਾਨਵੀ ਗੁਣ ਕਿਸੇ ਪਵਿੱਤਰ ਉਦੇਸ਼ ਲਈ ਜੂਝਦਿਆਂ ਹੀ ਵਿਕਸਿਤ ਹੁੰਦੇ ਹਨ।

ਗਲਤ ਸੰਕਲਪ ਦੇ ਤਹਿਤ ਅਜੋਕੇ ਯੁੱਗ ਨੂੰ ‘ਪਦਾਰਥਵਾਦੀ ਯੁੱਗ’ ਐਲਾਨ ਕੇ ਬਿਨ ਵਿਚਾਰਿਆਂ ਹੀ ਭੰਡੀ ਜਾਣਾ ਭੂਤਮੁਖੀ ਸੋਚ ਦਾ ਇੱਕ ਹੋਰ ਪ੍ਰਗਟਾਵਾ ਹੈ। ਪਦਾਰਥ ਹੀ ਜੀਵਨ ਦਾ ਮੂਲ ਅਧਾਰ ਹੈ। ਜੀਵਨ ਬਾਰੇ ਗੈਰ ਵਿਗਿਆਨਕ ਤੇ ਗੁੰਮਰਾਹਕੁੰਨ ਵਿਚਾਰ ਪ੍ਰਚਾਰਨ ਵਾਲ਼ੇ ਅਧਿਆਤਮਵਾਦ ਤੋਂ ਉਲਟ ਪਦਾਰਥਵਾਦ ਉਕਤ ਸੱਚਾਈ ਨੂੰ ਸਵੀਕਾਰਨ ਤੇ ਪ੍ਰਚਾਰਨ ਵਾਲਾ ਇੱਕ ਵਿਗਿਆਨਕ ਸਿਧਾਂਤ ਹੈ। ਖ਼ੁਦ ਪਦਾਰਥਕ ਜੀਵਨ ਦੀਆਂ ਸਭ ਤੋਂ ਬਿਹਤਰ ਤੇ ਆਧੁਨਿਕ ਸਹੂਲਤਾਂ ਮਾਣ ਰਹੇ ਦੰਭੀ ਧਰਮ ਪ੍ਰਚਾਰਕਾਂ ਪਿੱਛੇ ਲੱਗ ਕੇ ਇਸ ਨੂੰ ਖਾਹ-ਮਖ਼ਾਹ ਭੰਡਣ ਦੀ ਬਜਾਏ ਅਧਿਐਨ ਦੀ ਜਰੂਰਤ ਹੈ। ਇਹ ਸਿਧਾਂਤ ਹੀ ਸਾਨੂੰ ਵਰਤਮਾਨ ਦੌਰ ਦੇ ਸੰਕਟਾਂ ਤੇ ਸਵਾਲਾਂ ਦਾ ਸਹੀ ਜਵਾਬ ਲੱਭਣ ਲਈ ਸਹੀ ਰਸਤਾ ਵਿਖਾਏਗਾ। ਇੱਕ ਵਿਦਵਾਨ ਦਾ ਕਥਨ ਹੈ ਕਿ ਬੱਚੇ ਤੇ ਨੌਜਵਾਨ ਹਮੇਸ਼ਾ ਭਵਿੱਖ ਬਾਰੇ ਗੱਲਾਂ ਕਰਨਾ ਪਸੰਦ ਕਰਦੇ ਹਨ ਪਰ ਵੱਡੇ ਬਜ਼ੁਰਗ ਅਕਸਰ ਬੀਤੇ ਬਾਰੇ ਗੱਲਾਂ ਕਰਦੇ ਹਨ ਕਿਉਂਕਿ ਉਹਨਾਂ ਸਾਹਮਣੇ ਕੋਈ ਭਵਿੱਖ ਨਹੀਂ ਹੁੰਦਾ ਜਦਕਿ ਨੌਜਵਾਨ ਦੇ ਅੱਗੇ ਵਧਣ ਦੀਆਂ ਇੱਛੁਕ ਕੌਮਾਂ ਭਵਿੱਖ ਬਾਰੇ ਸੋਚਦੀਆਂ ਹਨ ਪਰ ਬੁੱਢੀਆਂ ਤੇ ਮਰਨਾਊ ਕੌਮਾਂ ਹਮੇਸ਼ਾ ਬੀਤੇ ਬਾਰੇ। ਆਓ ਆਪਾਂ ਵੀ ਵੇਲਾ ਵਿਹਾ ਚੁੱਕਾ ਨਜ਼ਰੀਆ ਤਿਆਗੀਏ। ਭਵਿੱਖ ਬਾਰੇ ਸੋਚੀਏ, ਆਸ਼ਾਵਾਦੀ ਤੇ ਕਰਮਸ਼ੀਲ ਬਣੀਏ।

---

ਮਿੰਨੀ ਕਹਾਣੀ

## ਵਰਤ

*ਹਰਜੀਤ ਕੌਰ ਕੋਟਲੀ*

“ਮਾਂ, ਤੂੰ ਇਹ ਵਰਤ ਪਿਛਲੇ 28 ਸਾਲ ਤੋਂ ਰੱਖਦੀ ਆ ਰਹੀ ਏਂ ਤੇ ਇਹ ਸਿਲਸਿਲਾ ਕੱਦ ਤੱਕ ਜਾਰੀ ਰਹੇਗਾ?” ਕਾਲਿਜ ਪੜ੍ਹਦੀ ਜੀਤੀ ਨੇ ਝੱਕਰੀ ਦਾ ਵਰਤ ਰੱਖਦੀ ਮਾਂ ਨੂੰ ਪੁੱਛਿਆ।

“ਧੀਏ, ਜੇਕਰ ਤੇਰੀ ਵੱਡੀ ਭਰਜਾਈ ਕੋਲ ਲੜਕਾ ਪੈਦਾ ਹੋ ਜਾਂਦਾ ਤਾਂ ਮੈਂ ਇਹ ਵਰਤ ਉਸ ਨੂੰ ਦੇ ਦੇਣਾ ਸੀ ਤੇ ਆਪ ਵਰਤ ਰੱਖਣਾ ਬੰਦ ਕਰ ਦੇਣਾ ਸੀ।” ਮਾਂ ਨੇ ਆਖਿਆ।

“ਮਾਂ, ਭਲਾਂ ਇਹ ਵਰਤ ਕਿਉਂ ਰੱਖਦੇ ਹਨ?” ਜੀਤੀ ਨੇ ਫਿਰ ਪੁੱਛਿਆ।

“ਕੁੜੇ, ਇਹ ਤਾਂ ਸਾਰਾ ਜੱਗ ਜਾਣਦਾ ਹੈ ਕਿ ਇਹ ਵਰਤ ਆਪਣੇ ਪੁੱਤਰਾਂ ਦੀ ਸੁੱਖ ਸ਼ਾਂਤੀ ਤੇ ਲੰਬੀ ਉਮਰ ਲਈ ਰੱਖਿਆ ਜਾਂਦਾ ਹੈ।”

“ਅੱਛਾ ਮਾਂ, ਜੇਕਰ ਇਹ ਗੱਲ ਹੈ ਤਾਂ ਵੱਡੇ ਵੀਰ ਜੀ ਦੀ ਲੰਮੀ ਉਮਰ ਦਾ ਵਰਤ ਤਾਂ ਤੂੰ ਭਰਜਾਈ ਦੇ ਪੁੱਤਰ ਹੋਣ ਤੋਂ ਬਾਅਦ ਛੱਡ ਦੇਣਾ ਸੀ ਪਰ ਛੋਟੇ ਵੀਰ ਦੀ ਲੰਮੀ ਉਮਰ ਲਈ ਵਰਤ ਕੌਣ ਰੱਖੂ, ਜਿਹੜਾ ਹਾਲੀ ਕੁਆਰਾ ਹੈ।” ਜੀਤੀ ਨੇ ਵਰਤ ਦੀ ਨਿਰਾਰਥਕਤਾ ਸਮਝਦਿਆਂ ਆਖਿਆ। ਮਾਂ ਕੋਲ ਉਸ ਦੇ ਸਵਾਲ ਦਾ ਕੋਈ ਜਵਾਬ ਨਹੀਂ ਸੀ।

**ਭੁੱਲ ਦੀ ਸੋਧ**

ਜਨਵਰੀ-ਫਰਵਰੀ ਅੰਕ ਵਿੱਚ ਛਪਿਆ ਲੇਖ਼ ‘ਕੀ ਭੁਚਾਲ ਦਾ ਪਤਾ ਪਹਿਲਾਂ ਲਾਇਆ ਜਾ ਸਕਦਾ ਹੈ’ ਸੰਜੀਵਨ ਸਿੰਘ ਡਢਵਾਲ ਦਾ ਲਿਖਿਆ ਹੋਇਆ ਸੀ। ਇਸੇ ਅੰਕ ਵਿੱਚ ਛਪੀ ਮਿੰਨੀ ਕਹਾਣੀ ‘ਰਖਵਾਲੇ’ ਅਮਨਪਾਲ ਕੌਰ ਦੀ ਲਿਖੀ ਸੀ।

# ਧਾਰਮਿਕ ਮੁੜ ਸੁਰਜੀਤੀ ਤੇ ਔਰਤ

ਜਸਪਾਲ ਜੱਸੀ

8 ਮਾਰਚ ਔਰਤਾਂ ਦਾ ਕੌਮਾਂਤਰੀ ਦਿਹਾੜਾ ਹੈ। ਇਸ ਦਿਨ ਦੁਨੀਆਂ ਭਰ 'ਚ ਔਰਤ ਹੱਕਾਂ ਲਈ ਸੰਗਰਾਮ ਦਾ ਝੰਡਾ ਉੱਚਾ ਕੀਤਾ ਜਾਂਦਾ ਹੈ ਅਤੇ ਅਜਿਹੇ ਨਵੇਂ ਸਮਾਜਿਕ ਨਿਜ਼ਾਮ ਦੀ ਉਸਾਰੀ ਲਈ ਅੰਤ ਤੱਕ ਜੂਝਣ ਦਾ ਹੋਕਾ ਦਿੱਤਾ ਜਾਂਦਾ ਹੈ ਜਿਸ ਵਿੱਚ ਔਰਤ ਮਰਦ ਦੇ ਬਰਾਬਰ ਹੱਕ ਮਾਣ ਸਕੇਗੀ। 1910 ਵਿੱਚ ਜਰਮਨੀ ਦੇ ਪ੍ਰਸਿੱਧ ਸ਼ਹਿਰ ਕੋਪਨਹੈਗਨ 'ਚ ਦੁਨੀਆ ਭਰ ਦੀਆਂ ਸਮਾਜਵਾਦੀ ਔਰਤਾਂ ਦੀ ਕਾਨਫਰੰਸ ਅੰਦਰ, ਸਮਾਜਵਾਦੀ ਔਰਤ ਲਹਿਰ ਦੀ ਮਸ਼ਹੂਰ ਆਗੂ ਕਲਾਰਾ ਜੈਟਕਨ ਦੀ ਤਜਵੀਜ਼ 'ਤੇ 8 ਮਾਰਚ ਦੇ ਦਿਹਾੜੇ ਨੂੰ ਕੌਮਾਂਤਰੀ ਔਰਤ ਦਿਨ ਵਜੋਂ ਮਨਾਉਣ ਦਾ ਫੈਸਲਾ ਕੀਤਾ ਗਿਆ ਸੀ। ਉਦੋਂ ਤੋਂ ਲੈ ਕੇ ਹਰ ਵਰ੍ਹੇ ਮਨਾਏ ਜਾਂਦੇ ਇਸ ਦਿਹਾੜੇ ਨਾਲ, ਸੰਸਾਰ ਦੀ ਇਨਕਲਾਬੀ ਔਰਤ ਲਹਿਰ ਦੀਆਂ ਵੱਖ ਵੱਖ ਟੁਕੜੀਆਂ ਦੇ ਮਹਾਨ ਯਾਦਗਾਰੀ ਕਾਰਨਾਮਿਆਂ ਦੀਆਂ ਅਨੇਕਾਂ ਯਾਦਾਂ ਜੁੜ ਗਈਆਂ ਹਨ।

- 8 ਮਾਰਚ 1917 ਨੂੰ ਰੂਸੀ ਔਰਤਾਂ ਵੱਲੋਂ ਅਮਨ ਦੀ ਮੰਗ ਨੂੰ ਲੈ ਕੇ ਭਾਰੀ ਮੁਜ਼ਾਹਰਾ ਕੀਤਾ ਗਿਆ ਸੀ ਜਿਹੜਾ ਰੂਸੀ ਇਨਕਲਾਬ ਦਾ ਬਿਗਲ ਹੋ ਨਿੱਬੜਿਆ।
- 8 ਮਾਰਚ 1937 ਨੂੰ ਸਪੇਨ ਔਰਤਾਂ ਵੱਲੋਂ ਫ਼ਰੈਂਕੋ ਦੀ ਫਾਸ਼ਿਸ਼ਟ ਹਕੂਮਤ ਦੇ ਜ਼ੁਲਮਾਂ ਖਿਲਾਫ਼ ਪ੍ਰਦਰਸ਼ਨ ਕੀਤਾ ਗਿਆ।
- 1943 'ਚ ਇਟਲੀ ਦੀਆਂ ਔਰਤਾਂ ਵੱਲੋਂ ਮਸੋਲਿਨੀ ਦੀ ਫਾਸ਼ਿਸ਼ਟ ਹਕੂਮਤ ਖਿਲਾਫ਼ ਰੋਹ ਭਰੇ ਮੁਜ਼ਾਹਰੇ ਕੀਤੇ ਗਏ।
- 8 ਮਾਰਚ 1974 ਨੂੰ ਅਮਰੀਕੀ ਸਾਮਰਾਜ ਦੇ ਖ਼ੂਨੀ ਕਾਰਿਆਂ ਖਿਲਾਫ਼ ਵੀਅਤਨਾਮੀ ਔਰਤਾਂ ਦੀ ਅਵਾਜ਼ ਦੇਸ਼ ਦੇ ਕੋਨੇ ਕੋਨੇ 'ਚ ਗੂੰਜ ਉੱਠੀ।
- ਸ਼ਾਹ ਈਰਾਨ ਦੀ ਪਿਛਾਖੜੀ ਹਕੂਮਤ ਦਾ ਤਖ਼ਤਾ ਉਲਟਾਏ ਜਾਣ ਪਿੱਛੋਂ ਗੱਦੀ ਤੇ ਆਏ ਪਿਛਾਂਹਖਿੱਚੂ ਖ਼ੁਮੀਨੀ ਹਕੂਮਤ ਖਿਲਾਫ਼ ਈਰਾਨੀ ਔਰਤਾਂ ਨੇ 8 ਮਾਰਚ 1979 ਨੂੰ ਤਹਿਰਾਨ ਦੀਆਂ ਸੜਕਾਂ ਦੇ ਭਾਰੀ ਮੁਜ਼ਾਹਰਾ ਲਾਮਬੰਦ ਕੀਤਾ।

ਔਰਤ ਦੀ ਆਜ਼ਾਦੀ ਦੀ ਅਰਥ, ਆਰਥਿਕ, ਸਿਆਸੀ, ਸਮਾਜਿਕ-ਸੱਭਿਆਚਾਰਕ ਸਭਨਾਂ ਖ਼ੇਤਰਾਂ 'ਚ ਮਰਦ ਦੀ ਮੁਥਾਜਗੀ ਅਤੇ ਦਾਬੇ ਤੋਂ ਆਜ਼ਾਦੀ ਹੈ। ਹਰ ਪੱਖੋਂ ਉਸ ਨਾਲ ਬਰਾਬਰਤਾ ਹਾਸਲ ਕਰਨਾ ਹੈ। ਇਸ ਦੇ ਨਾਲ ਹੀ ਸਮਾਜ ਦੇ ਇੱਕ ਅੰਗ ਵਜੋਂ, ਹਰ ਕਿਸਮ ਦੀ ਜਮਾਤੀ ਲੁੱਟ ਅਤੇ ਦਾਬੇ ਤੋਂ ਔਰਤ ਦੀ ਮੁਕਤੀ ਹੈ। ਜਮਾਤੀ ਲੁੱਟ ਅਤੇ ਦਾਬੇ 'ਤੇ ਅਧਾਰਤ ਸਮਾਜਿਕ ਪ੍ਰਬੰਧ ਆਪਣੇ ਖਾਸੇ ਪੱਖੋਂ ਹੀ ਮਰਦ-ਗੁਲਾਮੀ ਦਾ ਮੁਦੱਈ ਹੈ ਅਤੇ ਇਸ ਪ੍ਰਬੰਧ 'ਚ ਕਾਇਮ ਰਹਿੰਦਿਆਂ ਔਰਤਾਂ ਦਾ ਪੂਰਨ ਆਜ਼ਾਦੀ ਹਾਸਲ ਕਰ ਸਕਣਾ ਸੰਭਵ ਨਹੀਂ। ਇਸ ਕਰਕੇ ਔਰਤਾਂ ਦੀ ਆਜ਼ਾਦੀ ਦੀ ਲਹਿਰ ਲੁਟੇਰੇ ਸਮਾਜਿਕ ਪ੍ਰਬੰਧ ਖਿਲਾਫ਼ ਚੱਲ ਰਹੇ ਜਮਾਤੀ ਘੋਲ ਦਾ ਅੰਗ ਹੈ।

ਭਾਰਤ ਵਰਗੇ ਪੱਛੜੇ ਮੁਲਕਾਂ 'ਚ ਔਰਤ ਦੀ ਆਜ਼ਾਦੀ ਦੇ ਰਾਹ ਦੀ ਵੱਡੀ ਰੁਕਾਵਟ ਜਗੀਰੂ ਚੌਧਰੀ ਹੈ। ਪੱਛੜੇ ਅਰਧ ਜਗੀਰੂ ਪੈਦਾਵਾਰ ਅਮਲ 'ਚ ਹਿੱਸਾ ਲੈਣ ਤੋਂ ਵਾਂਝੀ ਹੈ ਅਤੇ ਆਰਥਕ ਪੱਖੋਂ ਮਰਦ ਤੇ ਨਿਰਭਰ ਹੈ। ਇਹ ਹਾਲਤ ਉਸ ਨੂੰ ਆਰਥਿਕ, ਰਾਜਨੀਤਕ ਤੇ ਸਮਾਜਿਕ-ਸੱਭਿਆਚਾਰਕ ਸਰਗਰਮੀਆਂ ਨਾਲ ਤੋੜ ਕੇ ਰੱਖਣ ਦਾ ਕਾਰਣ ਬਣਦੀ ਹੈ। ਆਪਣੀ ਆਜ਼ਾਦੀ ਦੀ ਲੋੜ ਅਤੇ ਚੇਤਨ ਸਮਾਜਿਕ ਜੀਵ ਵਜੋਂ ਆਪਣੇ ਰੋਲ ਦੇ ਅਹਿਸਾਸ ਤੋਂ ਦੂਰ ਰੱਖਦੀ ਹੈ ਤੇ ਆਪਣੀ ਆਜ਼ਾਦੀ ਲਈ ਇਕਮੁੱਠ ਹੋ ਕੇ ਜੱਦੋ ਜਹਿਦ ਦੇ ਰਾਹ ਪੈਣ 'ਚ ਵੱਡਾ ਅੜਿੱਕਾ ਬਣਦੀ ਹੈ। ਇਸ ਪ੍ਰਬੰਧ ਅੰਦਰ ਸਥਾਪਿਤ ਵਿਚਾਰ ਸੰਸਕਾਰ ਅਤੇ ਕਦਰਾਂ ਕੀਮਤਾਂ ਔਰਤ ਕੋਲੋਂ ਸਭਨਾਂ ਖ਼ੇਤਰਾਂ 'ਚ ਮਰਦ ਦੇ ਦਾਬੇ ਤੇ ਗੁਲਾਮੀ ਕਬੂਲ ਕਰਨ ਦੀ ਮੰਗ ਕਰਦੇ ਹਨ ਅਤੇ ਇਸਦਾ ਸੰਦ ਬਣਦੇ ਹਨ। ਸੋ ਆਜ਼ਾਦੀ ਦੇ ਮਿਸ਼ਨ ਵੱਲ ਅੱਗੇ ਵਧਣ ਲਈ ਔਰਤਾਂ ਦੀ ਲਹਿਰ ਦਾ ਇਸ ਪ੍ਰਬੰਧ ਖਿਲਾਫ਼ ਭੇੜ ਹੈ ਅਤੇ ਇਸ ਨੂੰ ਹੋਰਨਾਂ ਇਨਕਲਾਬੀ ਜਮਹੂਰੀ ਸ਼ਕਤੀਆਂ ਨਾਲ ਮਿਲਕੇ ਇਸ ਨੂੰ ਤਬਾਹ ਕਰਨਾ ਪੈਣਾ ਹੈ।

ਉਨ੍ਹਾਂ ਚੇਤਨ ਔਰਤਾਂ ਲਈ ਜਿਹੜੀਆਂ ਔਰਤ ਦੀ ਆਜ਼ਾਦੀ ਲਈ ਵਿਸ਼ਾਲ ਲਹਿਰ ਦੀ ਉਸਾਰੀ ਕਰਨ ਦੀ ਲੋੜ ਅਤੇ ਮਹੱਤਵ ਤੋਂ ਜਾਣੂ ਹਨ, ਇਹ ਵਿਚਾਰਨਾ ਬਣਦਾ ਹੈ ਕਿ ਇਹ ਹਾਲਤ ਔਰਤਾਂ ਦੀ ਜੱਦੋ-ਜਹਿਦ ਲਈ ਕੀ ਅਰਥ-ਸੰਭਾਵਨਾਵਾਂ ਰੱਖਦੀ ਹੈ।

ਵੱਖ-ਵੱਖ ਪੱਛੜੇ ਮੁਲਕਾਂ 'ਚ ਹੋਰਨਾਂ ਕਾਰਜਾਂ ਤੋਂ ਇਲਾਵਾ ਧਾਰਮਕ ਮੁੜ ਸੁਰਜੀਤੀ ਦੀਆਂ ਝੰਡਾਂ ਬਰਦਾਰ ਪਿਛਾਂਹ ਖਿਚੂ ਤਾਕਤਾਂ ਖਿਲਾਫ਼ ਜੂਝਣ ਦਾ ਕਾਰਜ ਔਰਤਾਂ ਦੀ ਲਹਿਰ ਸਾਹਮਣੇ ਇੱਕ ਮਹੱਤਵਪੂਰਨ ਕਾਰਜ ਵਜੋਂ ਉੱਭਰ ਰਿਹਾ ਹੈ। ਇਨ੍ਹਾਂ ਮੁਲਕਾਂ ਦੀਆਂ ਹਾਕਮ ਜਮਾਤਾਂ ਵੱਲੋਂ ਧਾਰਮਿਕ ਮੁੜ ਸੁਰਜੀਤੀ ਰਾਹੀਂ ਵੇਲਾ ਵਿਹਾ ਚੁੱਕੇ ਸਿਰੇ ਦੇ ਕੱਟੜ ਸਨਾਤਨੀ ਵਿਸ਼ਵਾਸਾਂ ਨੂੰ ਮੁੜ ਸੁਰਜੀਤ ਕਰਨ ਤੇ ਲੋਕਾਂ 'ਤੇ ਮੜ੍ਹਨ ਦੀਆਂ ਕੋਸ਼ਿਸ਼ਾਂ ਹੋ ਰਹੀਆਂ ਹਨ। ਪਿਛਾਂਹ ਖਿੱਚੂ ਪੁਰਾਤਨ ਪੱਖੀ ਭਾਵਨਾਵਾਂ ਨੂੰ ਉਭਾਰਕੇ ਲੋਕਾਂ 'ਚ ਅਗਾਂਹਵਧੂ ਜਮਹੂਰੀ ਚੇਤਨਾ ਦੇ ਪਸਾਰੇ ਨੂੰ ਰੋਕਣ ਅਤੇ ਪੁੱਠਾ ਗੇੜਾ ਦੇਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਵੱਖ ਵੱਖ ਧਰਮਾਂ ਅਤੇ ਫਿਰਕਿਆਂ ਦੇ ਲੋਕਾਂ 'ਚ ਫ਼ਿਰਕੂ ਜਨੂੰਨ ਭੜਕਾਕੇ ਆਪਸੀ ਨਫ਼ਰਤ ਦੀਆਂ ਲਕੀਰਾਂ ਖਿੱਚਣ ਅਤੇ ਲੋਕਾਂ ਦੀ ਜਮਾਤੀ ਏਕਤਾ ਦੀ ਉਸਾਰੀ ਅਤੇ ਅੱਗੇ ਵਧ ਰਹੀਆਂ ਜਮਾਤੀ ਲਹਿਰਾਂ ਨੂੰ ਢਾਅ ਲੱਗਣ-ਲਾਉਣ ਲਈ ਜ਼ੋਰ ਮਾਰਿਆ ਜਾ ਰਿਹਾ ਹੈ ਤਾਂ ਜੋ ਸਥਾਪਤ ਪਿਛਾਂਹ ਖਿੱਚੂ ਸਮਾਜਿਕ ਪ੍ਰਬੰਧ ਦੀ ਉਮਰ ਲੰਮੀ ਕੀਤੀ ਜਾ ਸਕੇ।

ਜ਼ਿੰਦਗੀ ਦੇ ਸਭਨਾਂ ਖ਼ੇਤਰਾਂ 'ਚ ਮੱਧਯੁੱਗੀ ਵਿਸ਼ਵਾਸਾਂ ਅਤੇ ਅਮਲਾਂ ਨੂੰ ਮੁੜ ਸੁਰਜੀਤ ਕਰਨ ਵਾਲੀਆਂ ਇਨ੍ਹਾਂ ਪਿਛਾਂਹ-ਖਿੱਚੂ ਤਾਕਤਾਂ ਵੱਲੋਂ ਔਰਤ ਪ੍ਰਤੀ ਵੀ ਸਿਰੇ ਦੀਆਂ ਪਿਛਾਂਹ-ਖਿੱਚੂ ਕਦਰਾਂ ਕੀਮਤਾਂ ਨੂੰ ਮੁੜ ਉਭਾਰਨ ਅਤੇ ਸਥਾਪਤ ਕਰਨ ਲਈ ਤਾਣ ਲਾਇਆ ਜਾ ਰਿਹਾ ਹੈ। ਪਾਕਿਸਤਾਨ ਅਤੇ ਈਰਾਨ ਅੰਦਰ ਮੱਧਯੁੱਗ ਇਸਲਾਮੀ ਰਹੁ-ਰੀਤਾਂ ਦਾ ਸ਼ਿਕੰਜਾ ਹੋਰ ਬੁਰੀ ਤਰ੍ਹਾਂ ਕਸਿਆ ਜਾ ਰਿਹਾ ਹੈ। ਭਾਰਤ ਅੰਦਰ ਵੀ ਵੱਖ ਵੱਖ ਧਰਮਾਂ ਅਤੇ ਫਿਰਕਿਆਂ ਦੇ ਲੋਕਾਂ 'ਚ ਇੱਕ ਦੂਜੇ ਖਿਲਾਫ਼ ਜਨੂੰਨੀ ਨਫ਼ਰਤ ਭੜਕਾ ਰਹੀਆਂ ਫਿਰਕੂ ਸ਼ਕਤੀਆਂ ਵੱਲੋਂ, ਇੱਕ ਦੇ ਮੁਕਾਬਲੇ 'ਤੇ ਜਿਸ 'ਧਾਰਮਿਕ ਪਵਿੱਤਰਤਾ' ਨੂੰ ਉਭਾਰਨ ਅਤੇ ਸੁਰਜੀਤ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਉਹ ਔਰਤ ਪ੍ਰਤੀ ਨਜ਼ਰੀਏ ਦੇ ਮਾਮਲੇ ਵਿੱਚ ਕਿਸੇ ਤਰ੍ਹਾਂ ਵੀ ਘੱਟ ਪਿਛਾਂਹ-ਖਿੱਚੂ ਨਹੀਂ ਹੈ। ਭਾਵੇਂ ਇੱਕ ਦੂਜੇ ਦੇ ਮੁਕਾਬਲੇ ਵਿੱਚ ਵੱਖ ਵੱਖ ਧਰਮਾਂ ਵੱਲੋਂ ਉਭਾਰੀਆਂ ਜਿਉਣ ਰੀਤਾਂ ਘੱਟ ਵੱਧ ਪੁਰਾਤਨ ਪੰਥੀ ਹੋ ਸਕਦੀਆਂ ਹਨ ਪਰ ਅੱਜ ਦੀਆਂ ਹਾਲਤਾਂ 'ਚ ਵਧ ਫੁੱਲ ਰਹੀਆਂ ਅਗਾਂਹ ਵਧੂ ਜਮਹੂਰੀ ਕਦਰਾਂ ਕੀਮਤਾਂ ਦੇ ਪੈਮਾਨੇ ਤੋਂ ਵੇਖਿਆ ਸਭਨਾਂ ਦਾ ਤੱਤ ਪਿਛਾਂਹ ਖਿੱਚੂ ਬਣਦਾ ਹੈ।

...ਬਾਕੀ ਸਫ਼ਾ 22 'ਤੇ





# ਏਡਜ਼, ਨੌਜਵਾਨ ਅਤੇ ਸੈਕਸ ਬਾਰੇ ਸਮਝ

ਡਾ. ਸ਼ਿਆਮ ਸੁੰਦਰ ਦੀਪਤੀ

ਏਡਜ਼ ਇੱਕ ਅਜਿਹੀ ਬਿਮਾਰੀ ਬਣ ਕੇ ਸਾਡੇ ਸਾਹਮਣੇ ਆਈ ਹੈ ਜਿਸ ਨੇ ਸੈਕਸ ਵਰਗੇ ਵਰਜਿਤ ਵਿਸ਼ੇ ਨੂੰ ਸਾਡੇ ਸਮਾਜ ਵਿੱਚ ਇੱਕ ਵਾਰੀ ਨਵੇਂ ਸਿਰਿਓਂ ਸੋਚਣ ਸਮਝਣ ਲਈ ਮਜਬੂਰ ਕੀਤਾ ਹੈ। ਸਿਰਫ਼ ਦੋ ਦਹਾਕੇ ਪੁਰਾਣੀ ਇਸ ਬਿਮਾਰੀ ਦਾ ਪਹਿਲਾ ਪ੍ਰੀਖਣ ਸਾਡੇ ਮੁਲਕ 'ਚ 1986 'ਚ ਸਾਹਮਣੇ ਆਇਆ, ਅੱਜ ਤਕਰੀਬਨ 60 ਲੱਖ ਲੋਕਾਂ ਨੂੰ ਆਪਣੇ ਘੇਰੇ ਵਿੱਚ ਲਈ ਬੈਠੀ ਹੈ। ਇਸ ਦੇ ਮਰੀਜ਼ਾਂ ਦੀ ਗਿਣਤੀ ਲਗਾਤਾਰ ਵਧ ਰਹੀ ਹੈ। ਸਾਡਾ ਮੁਲਕ ਅੱਜ ਦੁਨੀਆ ਵਿੱਚ ਦੂਸਰੇ ਨੰਬਰ ਤੇ ਹੈ ਜੇਕਰ ਇਹ ਰਫ਼ਤਾਰ ਇਸੇ ਤਰ੍ਹਾਂ ਵਧਦੀ ਰਹੀ ਤਾਂ ਸਾਡਾ ਮੁਲਕ ਐੱਚ.ਆਈ.ਵੀ. ਏਡਜ਼ ਦੇ ਮਰੀਜ਼ਾਂ ਪੱਖੋਂ ਦੁਨੀਆਂ ਦਾ ਪਹਿਲਾ ਮੁਲਕ ਬਣ ਜਾਵੇਗਾ।

ਜੇਕਰ ਆਪਾਂ ਇਸ ਬਿਮਾਰੀ ਦੀ ਜਾਗਰੂਕਤਾ ਜਾਂ ਸਮਝ-ਸਮਝਾਉਣ ਦੀ ਸਥਿਤੀ ਬਾਰੇ ਨਜ਼ਰ ਮਾਰੀਏ ਤਾਂ ਆਪਾਂ ਦੇਖਦੇ ਹਾਂ ਕਿ ਇਸ ਬਿਮਾਰੀ ਦੀ ਜਾਣਕਾਰੀ ਹਰੇਕ ਪੱਧਰ ਤੇ ਪਹੁੰਚਾਉਣ ਦੇ ਉਪਰਾਲੇ ਹੋ ਰਹੇ ਹਨ। ਸਕੂਲਾਂ, ਕਾਲਿਜਾਂ ਤੇ ਯੂਨੀਵਰਸਿਟੀ ਪੱਧਰ ਤੇ ਕਈ ਤਰ੍ਹਾਂ ਦੇ ਜਾਗਰੂਕਤਾ ਪ੍ਰੋਗਰਾਮ ਉਲੀਕੇ ਜਾ ਰਹੇ ਹਨ। ਲੋਕਾਂ ਨੂੰ ਏਡਜ਼ ਸਬੰਧੀ ਜਾਗਰੂਕ ਕਰਨ ਲਈ ਰੈਲੀਆਂ ਤੇ ਸੈਮੀਨਾਰ ਕਰਵਾਏ ਜਾ ਰਹੇ ਹਨ। ਸਮਾਜ ਸੇਵੀ ਸੰਸਥਾਵਾਂ ਤੋਂ ਲੈ ਕੇ ਟੀ.ਵੀ. ਤੱਕ ਦਾ ਸਹਾਰਾ ਲਿਆ ਜਾ ਰਿਹਾ ਹੈ। ਅੱਜ ਤੋਂ ਪਹਿਲਾਂ ਵੀ ਮਨੁੱਖ ਜਾਤੀ ਨੂੰ ਕਈ ਭਿਅੰਕਰ ਬਿਮਾਰੀਆਂ ਦਾ ਸਾਹਮਣਾ ਕਰਨਾ ਪਿਆ ਹੈ। ਇਸ ਬਿਮਾਰੀ ਵਿੱਚ ਵਿਸ਼ੇਸ਼ ਕੀ ਹੈ? ਇੱਕ ਤਾਂ ਆਪਾਂ ਇਹ ਕਹਿ ਸਕਦੇ ਹਾਂ ਕਿ ਇਸ ਬਿਮਾਰੀ ਦਾ ਕੋਈ ਇਲਾਜ ਨਹੀਂ ਹੈ ਪਰ ਜੇਕਰ ਬਿਮਾਰੀਆਂ ਦੇ ਇਤਿਹਾਸ ਵੱਲ ਨਜ਼ਰ ਮਾਰੀਏ ਤਾਂ ਇਲਾਜ ਦੀ ਭਾਲ ਲਈ ਸਮਾਂ ਤਾਂ ਲਗਦਾ ਹੀ ਹੈ। ਦੋ-ਢਾਈ ਦਹਾਕੇ ਦਾ ਸਮਾਂ ਕੋਈ ਜਿਆਦਾ ਨਹੀਂ ਹੈ ਤੇ ਅਸੀਂ ਕੁਝ ਕੁ ਦਵਾਈਆਂ ਭਾਲੀਆਂ ਵੀ ਹਨ, ਇਸ ਦਿਸ਼ਾ ਵੱਲ ਕਾਰਜ ਲਗਾਤਾਰ ਜਾਰੀ ਹੈ। ਹਿਫ਼ਾਜ਼ਤੀ ਟੀਕੇ ਦੀ ਖ਼ੋਜ, ਵੈਕਸੀਨ ਵੀ ਜਾਰੀ ਹੈ। ਇਸ ਗੱਲ ਦੇ ਮੱਦੇ ਨਜ਼ਰ ਜਾਣਕਾਰੀ ਹੀ ਸਾਡਾ ਇਲਾਜ ਹੈ ਤੇ ਇਸ ਲਈ ਹਰੇਕ ਤੱਕ ਜਾਣਕਾਰੀ ਪਹੁੰਚਾਉਣਾ ਬਹੁਤ ਜ਼ਰੂਰੀ ਹੈ।

ਦੂਸਰੀ ਗੱਲ-ਇਸ ਬਿਮਾਰੀ ਦਾ ਲੁਕਵਾਂ ਸੁਭਾਅ। ਏਡਜ਼ ਐੱਚ.ਆਈ.ਵੀ. ਦੀ ਬਿਮਾਰੀ ਉਦੋਂ ਸ਼ੁਰੂ ਹੁੰਦੀ ਹੈ ਜਦ ਇਸ ਬਿਮਾਰੀ ਦਾ ਜੀਵਾਣੂ ਸਰੀਰ ਵਿੱਚ ਪ੍ਰਵੇਸ਼ ਕਰ ਜਾਂਦਾ ਹੈ। ਵਿਸ਼ਾਣੂ ਦੇ ਸਰੀਰ ਵਿੱਚ ਪ੍ਰਵੇਸ਼ ਹੋਣ ਮਗਰੋਂ ਇਹ ਸਰੀਰ ਦੀ ਸੁਰੱਖਿਆ ਪ੍ਰਣਾਲੀ ਨੂੰ ਤਬਾਹ ਕਰਨਾ ਸ਼ੁਰੂ ਕਰ ਦਿੰਦਾ ਹੈ। ਇਹ ਸਮਾਂ ਕੋਈ ਸੱਤ-ਅੱਠ ਸਾਲ ਦਾ ਹੈ। ਜਦੋਂ ਵਿਸ਼ਾਣੂ ਆਪਣਾ ਕਾਰਜ ਜਾਰੀ ਰੱਖਦਾ ਹੈ ਤਾਂ ਅੰਤ ਵਿਅਕਤੀ ਨੂੰ ਏਡਜ਼ ਹੋ ਜਾਂਦੀ ਹੈ ਭਾਵ ਇਹ ਕਿ ਐੱਚ.ਆਈ.ਵੀ. ਉਹ ਅਵਸਥਾ ਹੈ ਜਦੋਂ ਵਿਅਕਤੀ ਦੇ ਅੰਦਰ ਵਿਸ਼ਾਣੂ ਹੈ ਪਰ ਵਿਅਕਤੀ ਵਿੱਚ ਕਿਸੇ ਵੀ ਬਿਮਾਰੀ ਦਾ ਕੋਈ ਲੱਛਣ ਨਹੀਂ। ਏਡਜ਼ ਉਹ ਸਥਿਤੀ ਹੈ ਜਦੋਂ ਵਿਅਕਤੀ ਦੀ ਬਿਮਾਰੀਆਂ ਨਾਲ ਲੜਨ ਦੀ ਸਮਰੱਥਾ ਪੂਰੀ ਤਰ੍ਹਾਂ ਤਹਿਸ-ਨਹਿਸ ਹੋ ਜਾਂਦੀ ਹੈ ਤੇ ਹੁਣ ਉਹ ਵਿਅਕਤੀ ਨੂੰ ਬਾਹਰੋਂ ਕਿਸੇ ਵੀ ਬਿਮਾਰੀ ਦਾ ਹਮਲਾ ਹੁੰਦਾ ਹੈ ਤਾਂ ਉਹ ਉਸ ਨੂੰ ਝੱਲ ਨਹੀਂ ਪਾਉਂਦਾ ਤੇ ਅੱਠ-ਦੱਸ ਮਹੀਨਿਆਂ ਵਿੱਚ ਮਰ ਜਾਂਦਾ ਹੈ। ਇਸ ਸਾਰੀ ਗੱਲ ਤੋਂ ਸਾਨੂੰ ਇਹ ਜਾਣਨ ਦੀ ਲੋੜ ਹੈ ਕਿ ਏਡਜ਼ ਦਾ ਲੁਕਵਾਂ ਸਮਾਂ ਤਕਰੀਬਨ ਅੱਠ-ਦਸ ਸਾਲ ਦਾ ਹੈ। ਇਸ ਨਾਲ ਜਿਹੜੀ ਅਹਿਮ ਗੱਲ ਜੁੜੀ ਹੈ ਉਹ ਇਹ ਹੈ ਕਿ ਐੱਚ.ਆਈ.ਵੀ. ਵਾਲਾ ਵਿਅਕਤੀ ਜੋ ਕਿ ਵਿਸ਼ਾਣੂ ਲੈ ਕੇ ਘੁੰਮ ਰਿਹਾ ਹੈ, ਉਹ ਆਪ ਇੱਕ ਸਿਹਤਮੰਦ ਸ਼ਖ਼ਸੀਅਤ ਹੈ ਪਰ ਉਹ ਕਿਸੇ ਨੂੰ ਵੀ ਐੱਚ.ਆਈ.ਵੀ. ਵਿਸ਼ਾਣੂ ਦੇ ਸਕਦਾ ਹੈ। ਇਹ ਸਥਿਤੀ ਵੀ ਇਸ ਬਿਮਾਰੀ ਦਾ ਵਿਲੱਖਣ ਤੱਥ ਹੈ। ਇਹਨਾਂ ਦੋਹਾਂ ਤੋਂ ਹੀ ਅਹਿਮ ਗੱਲ ਇਹ ਹੈ ਕਿ ਇਹ ਬਿਮਾਰੀ ਸੈਕਸ ਨਾਲ ਸਬੰਧਿਤ ਹੈ। ਵਿਸ਼ਾਣੂ ਨਾਲ ਹੋਣ ਵਾਲੀ ਇਹ ਬਿਮਾਰੀ ਵੈਸੇ ਤਾਂ ਲਾਗ ਦੀਆਂ ਬਿਮਾਰੀਆਂ ਦੀ ਸੂਚੀ ਵਿੱਚ ਆਉਂਦੀ ਹੈ ਪਰ ਕਈ ਹੋਰ ਪੱਖਾਂ ਤੋਂ ਇਹ ਉਸ ਤਰ੍ਹਾਂ ਲਾਗ ਦੀ ਬਿਮਾਰੀ ਨਹੀਂ। ਇਹ ਬਿਮਾਰੀ ਨੇੜੇ ਬੈਠਣ, ਭੀੜ ਵਿੱਚ ਖੜ੍ਹਨ ਨਾਲ, ਇੱਕੋ ਸੀਟ ਤੇ ਬੈਠ ਕੇ ਸਫ਼ਰ ਕਰਨ ਨਾਲ, ਹੱਥ ਮਿਲਾਉਣ ਨਾਲ ਤੇ ਘੁੱਟ ਕੇ ਮਿਲਣ ਨਾਲ ਨਹੀਂ ਫੈਲਦੀ। ਭਾਵੇਂ ਇਸ ਦੇ ਫੈਲਣ-ਫੈਲਾਉਣ ਲਈ ਵਿਸ਼ਾਣੂ ਜ਼ਰੂਰੀ ਹੈ ਪਰ ਇਸ ਦਾ ਮਾਧਿਅਮ ਸੈਕਸ ਹੈ। ਬਿਮਾਰੀ ਫੈਲਾਉਣ ਵਾਲੇ ਚਾਰ ਮੁੱਖ ਕਾਰਣਾਂ ਬਾਰੇ ਸਾਨੂੰ ਜਾਣਕਾਰੀ ਜ਼ਰੂਰੀ ਹੈ। ਕਿਸੇ ਐੱਚ.ਆਈ.ਵੀ. ਜਾਂ ਏਡਜ਼ ਪੀੜਤ ਵਿਅਕਤੀ ਨਾਲ ਸੈਕਸ ਸਬੰਧਾਂ ਰਾਹੀਂ, ਐੱਚ.ਆਈ.ਵੀ. ਪੀੜਤ ਵਿਅਕਤੀ ਦਾ ਖ਼ੂਨ ਚੜ੍ਹਾਉਣ ਨਾਲ, ਅਸੁਰੱਖਿਅਤ ਟੀਕਿਆਂ ਰਾਹੀਂ ਤੇ ਪੀੜਤ ਮਾਂ ਤੋਂ ਗਰਭ ਰਾਹੀਂ ਬੱਚੇ ਨੂੰ ਇਹ ਬਿਮਾਰੀ ਹੋ ਸਕਦੀ ਹੈ ਭਾਵ ਇਹ ਕਿ ਇਸ ਬਿਮਾਰੀ ਦਾ ਵਿਸ਼ਾਣੂ ਖ਼ੂਨ, ਵੀਰਜ ਆਦਿ ਵਿੱਚ ਵੀ ਹੁੰਦਾ ਹੈ ਤੇ ਇਸ ਦੇ ਫੈਲਣ ਲਈ ਸਿਹਤਮੰਦ ਵਿਅਕਤੀ ਦੇ ਸਰੀਰਕ ਤਰਲ (ਖ਼ੂਨ) ਨਾਲ ਸੰਪਰਕ ਵਿੱਚ ਆਉਣਾ ਲਾਜ਼ਮੀ ਹੈ।

ਜੇਕਰ ਅੰਕੜਿਆਂ ਰਾਹੀਂ ਗੱਲ ਕਰੀਏ ਤਾਂ ਵੱਖ-ਵੱਖ ਕੇਂਦਰਾਂ ਤੇ ਰਿਪੋਰਟ ਕਰਦੇ ਮਰੀਜ਼ਾਂ ਵਿੱਚੋਂ ਅੱਜ ਦੀ ਸਥਿਤੀ ਅਨੁਸਾਰ 85 ਫ਼ੀਸਦੀ ਮਰੀਜ਼ਾਂ ਦਾ ਕਾਰਣ ਸੰਭੋਗ ਹੁੰਦਾ ਹੈ। ਤਿੰਨ ਚਾਰ ਫ਼ੀਸਦੀ ਖ਼ੂਨ ਚੜ੍ਹਾਉਣ ਜਾਂ ਅਸੁਰੱਖਿਅਤ ਟੀਕਿਆਂ ਰਾਹੀਂ ਬਿਮਾਰ ਹੁੰਦੇ ਹਨ ਤੇ ਏਨੇ ਹੀ ਇਹ ਬਿਮਾਰੀ ਮਾਂ ਤੋਂ ਹਾਸਲ ਕਰਦਾ ਹੈ। ਇੱਥੇ ਇਹ ਕਹਿਣ ਤੋਂ ਭਾਵ ਇਹ ਹੈ ਕਿ ਏਡਜ਼ ਮੁੱਖ ਤੌਰ ਤੇ ਅਸੁਰੱਖਿਅਤ ਸੈਕਸ ਸਬੰਧਾਂ ਕਰਕੇ ਸਮਾਜ ਵਿੱਚ ਫੈਲ ਰਹੀ ਹੈ। ਸੈਕਸ ਇੱਕ ਮਨੁੱਖੀ ਵਰਤਾਰਾ ਹੈ, ਇੱਕ ਸੁਭਾਅ ਹੈ ਜੋ ਇਸ ਬਿਮਾਰੀ ਨੂੰ ਹੋਰ ਗੁੰਝਲਦਾਰ ਬਣਾ ਦਿੰਦਾ ਹੈ। ਸੈਕਸ ਸਬੰਧਾਂ ਨਾਲ ਹੋਣ ਵਾਲੀ ਇਹ ਕੋਈ ਪਹਿਲੀ ਬਿਮਾਰੀ ਨਹੀਂ ਹੈ। ਹੋਰ ਵੀ ਦਰਜਨਾਂ ਬਿਮਾਰੀਆਂ ਹਨ ਪਰ ਉਹ ਇਲਾਜ ਦੇ ਘੇਰੇ ਵਿੱਚ ਆਉਂਦੀਆਂ ਹਨ। ਸਿਫ਼ਲਿਸ ਕਿਸੇ ਵੇਲੇ ਭਿਆਨਕ ਰੂਪ ਅਖ਼ਤਿਆਰ ਕਰਨ ਵਾਲੀ ਸੈਕਸ ਸਬੰਧੀ ਬਿਮਾਰੀ ਹੁੰਦੀ ਸੀ ਪਰ ਅੱਜ ਨਹੀਂ ਹੈ।

ਏਡਜ਼ ਦੀ ਬਿਮਾਰੀ ਦੇ ਇਹਲਾਂ ਪਹਿਲੂਆਂ ਨੂੰ ਗੌਰ ਨਾਲ ਵੇਖੀਏ ਤਾਂ ਆਪਾਂ ਸਮਝ ਸਕਦੇ ਹਾਂ ਕਿ ਇਹ ਬਿਮਾਰੀ ਮਨੁੱਖੀ ਸੁਭਾਅ ਨਾਲ ਜੁੜੀ ਬਿਮਾਰੀ ਹੈ। ਜੇਕਰ ਅਸੀਂ ਇਸ ਨਾਲ ਵਿਸ਼ਾਣੂ ਤੱਕ

ਕੇਂਦਰਿਤ ਕਰਕੇ ਦੇਖੀ ਜਾਵਾਂਗੇ ਤੇ ਦਵਾਈਆਂ ਦੀ ਭਾਲ ਜਾਂ ਵੈਕਸੀਨ ਦੀ ਖ਼ੋਜ ਵਿੱਚ ਰੁੱਝੇ ਰਹਾਂਗੇ ਤਾਂ ਨਿਸ਼ਚਿਤ ਹੀ ਇਸ ਨੂੰ ਕਾਬੂ ਕਰਨ ਵਿੱਚ ਇੱਕ ਵੱਡੀ ਕਮੀ ਨੂੰ ਛੱਡ ਦਿਆਂਗੇ। ਇਹਨਾਂ ਚਾਰ ਕਾਰਣਾਂ ਨੂੰ ਇੱਕ ਵਾਰ ਫਿਰ ਇਸ ਨਜ਼ਰੀਏ ਤੋਂ ਸਮਝਣ ਦੀ ਕੋਸ਼ਿਸ਼ ਕਰਦੇ ਹਾਂ। ਜੇਕਰ ਕੋਈ ਵਿਅਕਤੀ (ਸਿਹਤਮੰਦ) ਸਾਰੀ ਸਥਿਤੀ ਤੋਂ ਜਾਣੂੰ ਹੋਣ ਮਗਰੋਂ ਇਹ ਸੋਚੇ ਤੇ ਚਾਹੇ ਕਿ ਉਹ ਕਦੇ ਵੀ ਖ਼ੂਨ ਨਹੀਂ ਚੜ੍ਹਾਵੇਗਾ ਉਹ ਆਪਣੇ ਖ਼ੂਨ ਦੀ ਮਾਤਰਾ ਖ਼ੁਰਾਕ ਜਾਂ ਆਯਰਨ ਦੀਆਂ ਗੋਲੀਆਂ ਨਾਲ ਇੱਕ ਲੋੜੀਂਦੀ ਸੀਮਾ ਤੱਕ ਰੱਖੇਗਾ ਤਾਂ ਉਹ ਇਹ ਤਹੱਈਆ ਕਰ ਸਕਦਾ ਹੈ। ਜੇਕਰ ਕੋਈ ਚਾਹੇ ਕਿ ਉਹ ਕਿਸੇ ਬਿਮਾਰੀ ਦੀ ਹਾਲਤ ਵਿੱਚ ਟੀਕੇ ਲਗਾਉਣ ਦੀ ਬਜਾਏ ਕੈਪਸੂਲ, ਗੋਲੀਆਂ,ਪੀਣ ਦੀ ਦਵਾਈ ਨਾਲ ਸਾਰ ਲਵੇਗਾ ਤਾਂ ਉਹ ਇਹ ਪ੍ਰਣ ਕਰ ਸਕਦਾ ਹੈ। ਜੇਕਰ ਐੱਚ.ਆਈ.ਵੀ. ਵਾਲੀ ਔਰਤ ਚਾਹੇ ਕਿ ਉਹ ਕਦੇ ਵੀ ਗਰਭ ਧਾਰਨ ਨਹੀਂ ਕਰੇਗੀ, ਉਹ ਕਰ ਸਕਦੀ ਹੈ ਪਰ ਤੁਸੀਂ ਸੋਚ ਕੇ ਦੇਖੋ ਕਿ ਜੇ ਸਾਰੇ ਸਿਹਤਮੰਦ ਵਿਅਕਤੀ ਏਡਜ਼ ਦੇ ਭਿਆਨਕ ਰੂਪ ਤੋਂ ਡਰ ਕੇ ਇਹ ਪ੍ਰਣ ਕਰਨਾ ਚਾਹੁਣ ਕਿ ਇਹ ਬਿਮਾਰੀ ਸੈਕਸ ਨਾਲ ਹੁੰਦੀ ਹੈ ਤੇ ਉਹ ਜ਼ਿੰਦਗੀ ਵਿੱਚੋਂ ਸੈਕਸ ਨੂੰ ਮਨਫ਼ੀ ਕਰ ਦੇਣਗੇ ਤਾਂ ਇਹ ਨਹੀਂ ਹੋ ਸਕਦਾ।

ਸੈਕਸ ਮਨੁੱਖੀ ਜ਼ਿੰਦਗੀ ਦਾ ਅਧਾਰ ਹੈ, ਇੱਥੋਂ ਤੱਕ ਕਿ ਇਹ ਸ੍ਰਿਸ਼ਟੀ ਦਾ ਅਧਾਰ ਹੈ। ਮਨੁੱਖ ਹੀ ਨਹੀਂ ਜਾਨਵਰ ਵੀ, ਇੱਥੋਂ ਤੱਕ ਕਿ ਪੇੜ ਪੌਦੇ ਵੀ ਸੈਕਸ ਪ੍ਰਕ੍ਰਿਆ ਦਾ ਜਾਮਾ ਪਹਿਨਣ ਮਗਰੋਂ ਹੀ ਹੋਂਦ ਵਿੱਚ ਆਏ ਹਨ। ਫੁੱਲਾਂ ਵਿੱਚ ਵੀ ਮਾਦਾ ਤੇ ਨਰ ਹਿੱਸੇ ਹੁੰਦੇ ਹਨ ਜਿਨ੍ਹਾਂ ਦੇ ਮੇਲ ਨਾਲ ਫਲ ਤੇ ਬੀਜ ਬਣਦੇ ਹਨ ਜਿਹੜੇ ਉਸ ਨੂੰ ਜਿਣਸ ਨੂੰ ਅੱਗੇ ਤੋਰਦੇ ਹਨ। ਇਸ ਲਈ ਇਹ ਕਤੱਈ ਸੰਭਵ ਨਹੀਂ ਕਿ ਸੈਕਸ ਤੋਂ ਦੂਰ ਰਹਿ ਕੇ ਏਡਜ਼ ਤੋਂ ਛੁਟਕਾਰਾ ਮਿਲ ਸਕਦਾ ਹੋਵੇ। ਸੈਕਸ ਸੁਭਾਅ ਨੂੰ ਸਮਝਣ ਤੇ ਤਬਦੀਲ ਕਰਨਾ ਹੀ ਇੱਕੋ ਇੱਕ ਰਾਹ ਹੈ। ਕਿਸ਼ੋਰ ਅਵਸਥਾ, ਨੌਜਵਾਨ ਤੇ ਸੈਕਸ ਬਾਰੇ ਸਮਝ ਦੇ ਪਹਿਲੂ ਨੂੰ ਇੱਥੇ ਵਿਚਾਰਨ ਦੀ ਲੋੜ ਹੈ। ਤਕਰੀਬਨ 60 ਲੱਖ ਐੱਚ.ਆਈ.ਵੀ. ਪੀੜਤ ਲੋਕਾਂ ਦੀ ਗਿਣਤੀ ਵਿੱਚੋਂ ਜੋ ਕਿ ਸਿਹਤਮੰਦ ਹਨ ਪਰ ਵਿਸ਼ਾਣੂ ਲੈ ਕੇ ਸਮਾਜ ਵਿੱਚ ਵਿਚਰ ਰਹੇ ਹਨ, ਵਿੱਚ ਲਗਭਗ ਅੱਧੀ ਗਿਣਤੀ ਕਿਸ਼ੋਰ ਤੇ ਨੌਜਵਾਨਾਂ ਦੀ ਹੈ। ਇਹ ਉਮਰ ਹੈ 15 ਤੋਂ 24 ਸਾਲ। ਲਗਭਗ 30 ਲੱਖ ਐੱਚ.ਆਈ.ਵੀ. ਪੀੜਤ ਵਿਅਕਤੀ ਇਸ ਸਥਿਤੀ ਦਾ ਵਿਸ਼ਲੇਸ਼ਣ ਕਰਕੇ ਵੇਖੋ। ਜੇਕਰ 15 ਸਾਲ ਦੀ ਉਮਰ ਦੇਖੀਏ ਤੇ ਇਸ ਨੂੰ ਬੱਚੇ ਦੇ ਸੈਕਸ ਦੇ ਵਿਕਾਸ ਦੀ ਉਮਰ ਨਾਲ ਜੋੜੀਏ ਤਾਂ ਜਾਣ ਸਕਾਂਗੇ ਕਿ ਲਗਭਗ 11-12 ਸਾਲ ਦੀ ਉਮਰ ਵਿੱਚ ਲੜਕੀਆਂ ਦੇ ਸੈਕਸ ਅੰਗ ਵਿਕਸਿਤ ਹੁੰਦੇ ਹਨ ਤੇ 12-13 ਸਾਲ ਦੀ ਉਮਰ ਵਿੱਚ ਲੜਕਿਆਂ ਵਿੱਚ। ਸੈਕਸ ਅੰਗਾਂ ਦੇ ਵਿਕਸਿਤ ਹੋਣ ਸਮੇਂ ਕੀ ਹੁੰਦਾ ਹੈ ? ਵਾਲ ਉੱਗਣ ਤੇ ਹਾਰਮੋਨਜ਼ ਰਾਹੀਂ ਸੁਭਾਅ ਵਿੱਚ ਤਬਦੀਲੀ ਉਹਨਾਂ ਬੱਚਿਆਂ ਨੂੰ ਪ੍ਰੇਸ਼ਾਨ ਕਰਦੀ ਹੈ। ਆਮ ਤੌਰ ਇਹ ਕਿਹਾ ਜਾਂਦਾ ਹੈ ਕਿ ਮਾਂ, ਬੇਟੀ ਨੂੰ ਸੈਕਸ ਸਿੱਖਿਆ ਦੇ ਦਿੰਦੀ ਹੈ ਪਰ ਪਿਤਾ ਵਿੱਚ ਇਹ ਘਾਟ ਹੈ ਕਿ ਉਹ ਬੇਟੇ ਨਾਲ ਸੈਕਸ ਸਬੰਧੀ ਕੋਈ ਗੱਲ ਨਹੀਂ ਕਰਦੇ। ਜਿੱਥੋਂ ਤੱਕ ਬੇਟੀ ਨੂੰ ਸੈਕਸ ਸਿੱਖਿਆ ਦੇਣ ਜਾਂ ਇਸ ਬਾਰੇ ਜਾਣਕਾਰੀ ਦੇਣ ਦੀ ਗੱਲ ਹੈ, ਇਹ ਗੱਲ ਬਹੁਤੀ ਦਰੁੱਸਤ ਨਹੀਂ ਹੈ। ਲੜਕੀ ਦੇ ਸੈਕਸ ਜੀਵਨ ਦੀ ਸ਼ੁਰੂਆਤ ਕਿਉਂਕਿ ਮਹਾਂਵਾਰੀ ਸ਼ੁਰੂ ਹੋਣ ਨਾਲ ਜੁੜੀ ਹੁੰਦੀ ਹੈ ਇਸ ਲਈ ਇਸ ਵਰਤਾਰੇ ਨੂੰ ਲੁਕਾਇਆ ਨਹੀਂ ਜਾ ਸਕਦਾ, ਮਾਂ ਜਾਂ ਧੀ ਇਸ ਬਾਰੇ ਗੱਲਾਂ ਕਰਦੀਆਂ ਹਨ ਜਾਂ ਕਰਨੀ ਹੀ ਪੈਂਦੀ ਹੈ ਪਰ ਮਾਂ ਆਪਣੀ ਬੇਟੀ ਨੂੰ ਦੱਸਦੀ ਕੀ ਹੈ- ਬੇਟੇ! ਇਹ ਮਹਾਂਵਾਰੀ ਹੈ, ਹਰ ਮਹੀਨੇ ਇਸੇ ਤਰ੍ਹਾਂ ਰਹੇਗੀ ਤੇ ਲਗਾਤਰ ਹੋਵੇਗੀ। ਬਹੁਤੀ ਵਾਰੀ ਏਨੀ ਹੀ ਗੱਲ ਜਾਂ ਫਿਰ ਇਹ ਕਿ ਇਨ੍ਹਾਂ ਦਿਨਾਂ ਦੌਰਾਨ ਕੀ ਖਿਆਲ ਰੱਖਣਾ ਹੈ, ਕੱਪੜੇ ਕਿਹੜੇ ਪਾਉਣੇ ਹਨ ਤੇ ਸਾਫ਼ ਸਫ਼ਾਈ ਕਿਵੇਂ ਰੱਖਣੀ ਹੈ ਪਰ ਇਹ ਜਾਣਕਾਰੀ ਬਹੁਤ ਘੱਟ ਹੈ। ਦਰਅਸਲ ਚਾਹੀਦਾ ਹੈ ਕਿ ਮਹਾਂਵਾਰੀ ਦੀ ਸਾਰੀ ਪ੍ਰਕ੍ਰਿਆ ਬੱਚੀ ਨੂੰ ਸਮਝਾਈ ਜਾਵੇ ਇਹ ਹੁੰਦੀ ਕਿਵੇਂ ਹੈ ਤੇ ਖ਼ੂਨ ਪੈਣ ਦਾ ਕੀ ਅਰਥ ਹੈ ? ਮਹਾਂਵਾਰੀ ਦੀ ਸਾਰੀ ਵਿਗਿਆਨਕ ਪ੍ਰਕ੍ਰਿਆ ਕਿ ਇਹ ਬੱਚੇਦਾਨੀ ਦੇ ਬੱਚੇ ਨੂੰ ਸੰਭਾਲਣ ਦੀ ਪ੍ਰਕ੍ਰਿਆ ਹੈ ਜੋ ਕਿ ਪੂਰੀ ਨਹੀਂ ਹੁੰਦੀ ਤਾਂ ਮਹਾਂਵਾਰੀ ਹੁੰਦੀ ਹੈ ਭਾਵ ਇਹ ਕਿ ਇਹ ਸਾਰੀ ਜਾਣਕਾਰੀ ਨਾਲ ਬੇਟੀ ਨੂੰ ਇਹ ਸੁਨੇਹਾ ਜਾਣਾ ਚਾਹੀਦਾ ਹੈ ਕਿ ਬੇਟੀ ਹੁਣ ਤੂੰ ਕਦੇ ਵੀ ਗਰਭਵਤੀ ਹੋ ਸਕਦੀ ਹੈਂ। ਇਸ ਤੋਂ ਵੀ ਅੱਗੇ ਇਹ ਕਿ ਕਦੇ ਵੀ ਕਿਸੇ ਵੀ ਜਜ਼ਬਾਤੀ ਜਾਂ ਦਬਾਅ ਜਾਂ ਹੋਰ ਭੈੜੇ ਸਮੇਂ ਦੌਰਾਨ ਆਪਣੇ ਆਪ ਨੂੰ ਬਚਾਉਣ ਦੀ ਲੋੜ ਹੈ। ਬੇਟੀ ਨੂੰ ਜ਼ਿੰਦਗੀ ਵਿੱਚ ਨਾ ਕਹਿਣ ਦੀ ਸਿੱਖਿਆ ਦੇਣਾ ਇਸ ਸਥਿਤੀ ਨੂੰ ਸਮਝਾਉਣ ਵੇਲੇ ਮੁੱਖ ਮਕਸਦ ਹੋਣਾ ਚਾਹੀਦਾ ਹੈ।

ਹੁਣ ਜੇਕਰ ਮੁੰਡਿਆਂ ਦੇ ਸੈਕਸ ਵਿਕਾਸ ਦੀ ਗੱਲ ਕਰੀਏ ਤਾਂ ਪਿਤਾ ਦਾ ਫਰਜ਼ ਬਣਦਾ ਹੈ। ਇਹ ਨਹੀਂ ਕਿ ਪਿਤਾ ਨੂੰ ਪਤਾ ਨਹੀਂ ਚਲਦਾ ਕਿ ਬੱਚਾ ਪ੍ਰੋੜ ਹੋ ਰਿਹਾ ਹੈ। ਬੱਚੇ ਦੇ ਸੁਪਨ-ਦੋਸ਼ ਦੌਰਾਨ ਵੀਰਜ ਖ਼ਾਰਜ ਹੋਣ ਦੌਰਾਨ ਕੱਪੜਿਆਂ ਤੋਂ ਪਤਾ ਚੱਲ ਜਾਂਦਾ ਹੈ। ਉਸ ਦੇ ਲਿੰਗ ਆਕਾਰ ਅਤੇ ਅਕੜਾ ਤੋਂ ਪਤਾ ਚੱਲ ਜਾਂਦਾ ਹੈ ਪਰ ਪਿਤਾ ਇਸ ਬਾਰੇ ਕਦੇ ਪਹਿਲ ਨਹੀਂ ਕਰਦੇ। ਜੇਕਰ ਬੱਚਾ ਖ਼ੁਦ ਕਦੇ ਇਸ ਹਾਲਤ/ਬੇਚੈਨੀ, ਪ੍ਰੇਸ਼ਾਨੀ ਬਾਰੇ ਸਵਾਲ ਕਰੇ ਤਾਂ ਉਸ ਨੂੰ ਝਿੜਕ ਦਿੱਤਾ ਜਾਂਦਾ ਹੈ। ਉਸ ਨੂੰ ਦੋਸ਼ੀ ਕਰਾਰ ਦਿੱਤਾ ਜਾਂਦਾ ਹੈ ਕਿ ਉਸ ਦਾ ਦਿਮਾਗ ਗਲਤ ਤੇ ਗੰਦੀਆਂ ਗੱਲਾਂ ਵੱਲ ਜ਼ਿਆਦਾ ਹੈ। ਇੱਕ ਦੋ ਵਾਰ ਕੋਸ਼ਿਸ਼ ਕਰਨ ਤੋਂ ਬਾਅਦ ਉਹ ਚੁੱਪ ਹੋ ਜਾਂਦਾ ਹੈ ਪਰ ਇੱਥੇ ਇਹ ਗੱਲ ਜਾਣਨੀ ਚਾਹੀਦੀ ਹੈ ਕਿ ਬੱਚੇ ਨੇ ਸਵਾਲਾਂ ਦਾ ਜਵਾਬ ਲੈਣ ਬਾਰੇ ਪੁੱਛਣਾ ਛੱਡ ਦਿੱਤਾ ਹੈ ਜਾਂ ਉਸ ਦੀ ਜਿਗਿਆਸਾ ਸ਼ਾਂਤ ਹੋ ਗਈ ਹੈ। ਅੱਜ ਦੀ ਤਾਰੀਖ਼ ਬਾਰੇ ਗੱਲ ਕਰੀਏ ਤਾਂ ਦਸਵੀਂ ਕਲਾਸ ਤੱਕ ਪ੍ਰਜਣਨ ਪ੍ਰਣਾਲੀ ਬਾਰੇ, ਗਰਭ ਠਹਿਰਣ ਬਾਰੇ ਤੇ ਗਰਭ ਰੋਕੂ ਤਰੀਕਿਆਂ ਬਾਰੇ ਪਾਠ ਸ਼ਾਮਲ ਹਨ ਪਰ ਅਧਿਆਪਕ ਦੀ ਸਮਝ ਸਮਰੱਥਾ ਅਤੇ ਜ਼ਿੰਮੇਵਾਰੀ ਉਸ ਨੂੰ ਪਾਠ ਨਾ ਪੜ੍ਹਾਉਣ ਵਿੱਚ ਵੱਧ ਹੈ ਕਿ ਇਹ ਪਾਠ ਬੱਚੇ ਖ਼ੁਦ ਪੜ੍ਹ ਲੈਣਗੇ ਤੇ ਸਮਝ ਲੈਣਗੇ।

ਬੱਚਾ ਫਿਰ ਖ਼ੁਦ ਹੀ ਸਮਝਦਾ ਤੇ ਪੜ੍ਹਦਾ ਹੈ, ਖ਼ੁਦ ਹੀ ਭਾਲਦਾ ਹੈ। ਉਹ ਆਪਣੇ ਹਾਣੀਆਂ ਨਾਲ ਗੱਲ ਕਰਦਾ ਹੈ, ਅਖ਼ਬਾਰਾਂ ਤੇ ਰਸਾਲਿਆਂ ਵਿੱਚ ਇਸ ਬਾਰੇ ਜਾਣਕਾਰੀ ਲੱਭਦਾ ਹੈ। ਸ਼ਹਿਰੀ ਬੱਚੇ ਇੰਟਰਨੈੱਟ ਦੀ ਮੱਦਦ ਲੈਂਦੇ ਹਨ ਜਦਕਿ ਥੋੜ੍ਹਾ ਬਹੁਤ ਟੀ.ਵੀ. ਵੀ ਇਹਨਾਂ ਦੀ ਮੱਦਦ ਕਰਦਾ ਹੈ। ਬੱਚਿਆਂ ਦੇ ਆੜੀ ਕੌਣ ਹਨ ? ਉਹਨਾਂ ਦੇ ਹਮ ਉਮਰ ਸਹਿਪਾਠੀ। ਉਹਨਾਂ ਕੋਲ ਵੱਖਰੀ ਜਾਣਕਾਰੀ ਕਿੱਥੋਂ ਆਉਂਦੀ ਹੈ। ਉਹਨਾਂ ਕੋਲ ਦੰਦ ਕਥਾਵਾਂ ਦਾ ਜ਼ਰੀਆ ਇੱਕ ਅੱਧ-ਸਾਲ ਵੱਡੇ ਦੋਸਤਾਂ ਦੀਆਂ ਗੱਲਾਂ ਨੇ। ਕੁਝ ਚੁਸਤ ਤੇ ਹੁਸ਼ਿਆਰ ਬੱਚੇ



ਇਹਨਾਂ ਨੂੰ ਵਿਅਕਤੀਗਤ ਤੇ ਨਿੱਜੀ ਤਜ਼ਰਬਾ ਕਰਵਾ ਦਿੰਦੇ ਹਨ ਪਰ ਇਹ ਸਾਰੇ ਮਾਹਿਰ ਗੈਰ ਵਿਗਿਆਨਕ ਤੇ ਕੁਰਾਹੇ ਪਾਉਣ ਵਾਲੇ ਹਨ। ਹਰ ਇੱਕ ਮਾਂ-ਬਾਪ ਲਈ ਬੱਚੇ ਭੋਲੇ-ਭਾਲੇ ਹੁੰਦੇ ਹਨ। ਨੈਤਿਕ ਕਦਰਾਂ ਕੀਮਤਾਂ ਵਾਲੇ, ਨਾ ਸਮਝ ਆਦਿ। ਬੱਚੇ ਤਾਂ ਬੱਚੇ, ਸਾਡੇ ਮੁਲਕ ਦੇ ਸਾਰੇ ਲੋਕ ਧਾਰਮਿਕ ਹਨ। ਧਰਮ ਅਨੈਤਿਕ ਕਾਰਜਾਂ ਲਈ ਵਰਜਦਾ ਹੈ। ਗੈਰ ਪਰਿਵਾਰਕ ਸਬੰਧ ਅਨੈਤਿਕ ਹਨ। ਸਾਡੀ ਧਰਤੀ ਗੁਰੂਆਂ ਪੀਰਾਂ ਦੀ ਹੈ ਜੋ ਕਦਰਾਂ ਕੀਮਤਾਂ ਅਪਨਾਉਣ ਦੀ ਸਿੱਖਿਆ ਦਿੰਦੇ ਹਨ ਪਰ 60 ਲੱਖ ਦੇ ਅੰਕੜਿਆਂ ਵਿੱਚੋਂ 85 ਫ਼ੀਸਦੀ ਨੂੰ ਐੱਚ.ਆਈ.ਵੀ. ਸੈਕਸ ਰਾਹੀਂ ਹੋਈ ਹੈ। ਇਹ ਸਬੰਧ ਬਹੁਤ ਥਾਈਂ ਗੈਰ ਸਮਾਜਿਕ ਹੀ ਹਨ। ਇਹ ਅੰਕੜੇ ਹਵਾ ਵਿੱਚੋਂ ਨਹੀਂ ਆਏ ਹਨ, ਇਸੇ ਲਈ ਸਾਨੂੰ ਸੈਕਸ,ਸੈਕਸ ਪ੍ਰਕ੍ਰਿਆ, ਸੈਕਸ ਸਮਝ ਬਾਰੇ ਆਪਣੀ ਸੋਚ ਬਦਲਣ ਦੀ ਲੋੜ ਹੈ।

ਦੁਨੀਆਂ ਵਿੱਚ ਏਡਜ਼ ਬਿਮਾਰੀ ਦਾ ਨਾਮ-ਕਰਣ 1981 ਵਿੱਚ ਹੋਇਆ ਜਦੋਂ ਬਿਮਾਰੀ ਦੀ ਜਾਂਚ ਕਰਨ ਬਾਅਦ ਨਵੀਂ ਕਿਸਮ ਦੇ ਵਿਸ਼ਾਣੂ ਦੀ ਭਾਲ ਹੋਈ। ਉਹ ਪਹਿਲਾ ਮਰੀਜ਼ ਹੋਮੋ ਸੈਕਸ ਸੂਅਲ ਸੀ। ਉਸ ਵੇਲੇ ਸੋਚਿਆ ਗਿਆ ਕਿ ਇਹ ਬਿਮਾਰੀ ਸਮਲਿੰਗੀ ਵਿਵਹਾਰ ਵਾਲੇ ਲੋਕਾਂ ਦੀ ਹੈ। ਇੱਕ ਵਿਸ਼ੇਸ਼ ਵਰਗ ਦੀ ਬਿਮਾਰੀ, ਜਿਸ ਦਾ ਭਾਰਤ ਨਾਲ ਸਬੰਧ ਨਹੀਂ ਹੈ। ਇਹ ਪ੍ਰਵਿਰਤੀ ਵਿਦੇਸ਼ਾਂ ਵਿੱਚ ਹੈ। ਸੰਨ 1986 ਵਿੱਚ ਭਾਰਤ 'ਚ ਪਹਿਲਾ ਮਰੀਜ਼ ਚੇਨਈ ਵਿੱਚ ਮਿਲਿਆ। ਉਹ ਇੱਕ ਵੇਸਵਾ ਸੀ। ਫਿਰ ਇਹ ਸੋਚਿਆ ਗਿਆ ਕਿ ਇਹ ਬਿਮਾਰੀ ਇੱਕ ਤਰ੍ਹਾਂ ਦੇ ਵਿਸ਼ੇਸ਼ ਵਰਗ ਦੀ ਹੈ ਜੋ ਘਰ ਤੋਂ ਬਾਅਦ ਬਜ਼ਾਰ ਵਿੱਚ ਸੈਕਸ ਦੀ ਤਲਾਸ਼ ਵਿੱਚ ਰਹਿੰਦੇ ਹਨ। ਆਪਣੇ ਪੰਜਾਬ 'ਚ ਪਹਿਲਾ ਮਰੀਜ਼ 1997 'ਚ ਮਿਲਿਆ ਜਿਹੜਾ ਕਿ ਟਰੱਕ ਡਰਾਈਵਰ ਸੀ। ਅਸੀਂ ਫਿਰ ਇਸ ਬਿਮਾਰੀ ਨੂੰ ਖ਼ਾਸ ਖ਼ਤਰੇ ਵਾਲੇ ਬਿਮਾਰੀ ਜਿਵੇਂ ਫੌਜੀ, ਟਰੱਕ ਡਰਾਈਵਰ, ਸਫ਼ਰ 'ਚ ਰਹਿਣ ਵਾਲੇ ਤੇ ਵੇਸਵਾਵਾਂ ਦੀ ਬਿਮਾਰੀ ਕਿਹਾ ਪਰ ਅੱਜ ਹਾਲਤ ਇਹ ਹੈ ਕਿ ਇਹ ਬਿਮਾਰੀ ਅੱਜ ਹਰ ਵਰਗ, ਹਰ ਉਮਰ ਤੇ ਹਰ ਖ਼ੇਤਰ ਵਿੱਚ ਹੈ। ਪੇਂਡੂ - ਸ਼ਹਿਰੀ, ਅਮੀਰ-ਗਰੀਬ, ਔਰਤਾਂ-ਬੱਚੇ, ਹਿੰਦੂ-ਸਿੱਖ਼ ਸਭ ਵਿੱਚ ਕੋਈ ਵੀ ਆਦਮੀ ਇਹ ਨਹੀਂ ਕਹਿ ਸਕਦਾ ਕਿ ਉਸ ਦਾ ਇਸ ਬਿਮਾਰੀ ਨਾਲ ਕੋਈ ਵਾਸਤਾ ਨਹੀਂ। ਸੈਕਸ ਭਾਵੇਂ ਮੁੱਖ ਕਾਰਣ ਹੈ ਪਰ ਜਦੋਂ ਸਮਾਜ ਵਿੱਚ ਇਹ ਵੱਡੀ ਗਿਣਤੀ ਵਿੱਚ ਸ਼ਰੀਕ ਹੋਣ ਤਾਂ ਖ਼ੂਨ ਰਾਹੀਂ , ਸਰਿੰਜਾਂ ਰਾਹੀਂ ਇਹ ਬਿਮਾਰੀ ਕਿਸੇ ਨੂੰ ਵੀ ਆਪਣੇ ਘੇਰੇ ਵਿੱਚ ਲੈ ਸਕਦੀ ਹੈ। ਸਵਾਲ ਹੈ ਬੱਚਿਆਂ ਨੂੰ ਸਹੀ ਸਿੱਖਿਆ ਦੇਣ ਦਾ, ਬੱਚਿਆਂ ਦਾ ਵਿਗਿਆਨਕ ਨਜ਼ਰੀਆ ਵਿਕਸਿਤ ਕਰਨ ਦਾ। ਇੱਕ ਵਾਕਿਆ ਬਿਆਨ ਕਰਦਾ ਹਾਂ ਕਿ ਇੱਕ ਪਿੰਡ ਵਿੱਚ ਤਲਾਬ ਸੀ, ਬੱਚੇ ਉਸ ਵਿੱਚ ਨਹਾਉਣ ਜਾਂਦੇ ਤੇ ਇੱਕ ਦੋ ਹਾਦਸਿਆਂ ਵਿੱਚ ਬੱਚੇ ਡੁੱਬ ਗਏ। ਪੰਚਾਇਤ ਇਕੱਠੀ ਹੋਈ ਤੇ ਇਸ ਮਸਲੇ ਬਾਰੇ ਚਰਚਾ ਹੋਈ। ਫੈਸਲਾ ਲਿਆ ਗਿਆ ਕਿ ਤਲਾਬ ਦੁਆਲੇ ਵਾੜ ਲਾ ਦਿੱਤੀ ਜਾਵੇ। ਵਾੜ ਲਗਾਉਣ ਤੋਂ ਬਾਅਦ ਕੁਝ ਜਗਿਆਸੂ ਤੇ ਸ਼ਰਾਰਤੀ ਬੱਚੇ ਫਿਰ ਟੱਪ ਆਏ ਫਿਰ ਹਾਦਸਾ ਹੋਇਆ ਤੇ ਪੰਚਾਇਤ ਇਕੱਠੀ ਹੋਈ, ਕਿਸੇ ਨੇ ਇਹ ਸਵਾਲ ਸੁਝਾਅ ਦਿੱਤਾ ਕਿ ਇਹ ਵਾੜ ਕੋਈ ਵਧੀਆ ਹੱਲ ਨਹੀਂ ਹੈ। ਚਾਹੀਦਾ ਇਹ ਹੈ ਕਿ ਮਾਂ-ਬਾਪ ਬੱਚਿਆਂ ਨੂੰ ਖ਼ੁਦ ਉਂਗਲ ਫੜ੍ਹ ਕੇ ਤਲਾਬ ਵੱਲ ਲੈ ਕੇ ਜਾਣ, ਉਹਨਾਂ ਨੂੰ ਤੈਰਨਾ ਸਿਖਾਉਣ ਜਦ ਬੱਚੇ ਤੈਰਨਾ ਸਿੱਖ ਜਾਣਗੇ ਤਾਂ ਮਾਪੇ ਸੁਰਖ਼ਰੂ ਹੋ ਜਾਣਗੇ। ਇਹੋ ਗੱਲ ਏਡਜ਼ ਨਾਲ ਨਜਿੱਠਣ ਦੀ ਹੈ।

ਜੇਕਰ ਸੈਕਸ ਦੀ ਗੈਰ-ਵਿਗਿਆਨਕ ਜਾਣਕਾਰੀ ਅਧੂਰੀ ਹੋਵੇਗੀ ਤਾਂ ਬੱਚੇ ਭਟਕਣਗੇ ਹੀ। ਮਾਪਿਆਂ ਦਾ ਫਰਜ਼ ਹੈ ਕਿ ਉਹ ਇਸ ਨਵੀਂ ਸਥਿਤੀ ਵਿੱਚ ਪਹਿਲਾਂ ਖ਼ੁਦ ਵਿਗਿਆਨਕ ਜਾਣਕਾਰੀ ਬਾਰੇ ਲੈੱਸ ਹੋਣ ਤੇ ਫਿਰ ਬੱਚਿਆਂ ਨੂੰ ਸਹੀ ਜਾਣਕਾਰੀ ਦੇਣ। ਬੱਚਿਆਂ ਨੂੰ ਸਹੀ ਜਾਣਕਾਰੀ ਦੇਣ ਵਿੱਚ ਮਾਪਿਆਂ ਤੋਂ ਬਿਨਾਂ ਹੋਰ ਕੋਈ ਇਹ ਜ਼ਿੰਮੇਵਾਰੀ ਨਹੀਂ ਨਿਭਾ ਸਕਦਾ। ਦੂਸਰੇ ਨੰਬਰ ਤੇ ਅਧਿਆਪਕ ਇਸ ਜ਼ਿੰਮੇਵਾਰੀ ਨੂੰ ਸਮਝਣ। ਜਦੋਂ ਇਹ ਬੱਚੇ ਸਮਾਜ ਵਿੱਚ ਤੁਰਨ ਦੇ ਕਾਬਲ ਹੋ ਜਾਣਗੇ ਤਾਂ ਨਿਸ਼ਚਿਤ ਹੀ ਮਾਪੇ, ਸਮਾਜ ਤੇ ਦੇਸ਼ ਆਪਣੇ ਆਪਣੇ ਨੂੰ ਸੁਰਖ਼ਰੂ ਮਹਿਸੂਸ ਕਰੇਗਾ। ਅਸੀਂ ਹਰ ਪਾਸੇ ਬਦਲੇ ਹੋਏ ਮਾਹੌਲ ਦੀ ਗੱਲ ਕਰਦੇ ਹਾਂ, ਟੀ.ਵੀ. ਨੂੰ ਭੈੜਾ ਕਹਿੰਦੇ ਹਾਂ, ਲਾਹਣਤਾਂ ਪਾਉਂਦੇ ਹਾਂ। ਜੇਕਰ ਟੀ.ਵੀ. ਸੁੱਟ ਨਹੀਂ ਸਕਦੇ, ਕੇਬਲ ਕਟਵਾ ਨਹੀਂ ਸਕਦੇ ਤਾਂ ਘੱਟੋ-ਘੱਟ ਬੱਚਿਆਂ ਨੂੰ ਵਿਗਿਆਨਕ ਨਜ਼ਰੀਏ ਨਾਲ ਲੈੱਸ ਕਰਨਾ ਸਾਡਾ ਫਰਜ਼ ਬਣਦਾ ਹੈ। ਸਥਿਤੀ ਬਦਲੀ ਹੈ, ਮਾਹੌਲ ਬਦਲਿਆ ਹੈ ਪਰ ਅਸੀਂ ਆਪਣੀ ਸੋਚ ਨੂੰ ਬਦਲੇ ਬਗੈਰ ਚਾਹੁੰਦੇ ਹਾਂ ਕਿ ਮਾਹੌਲ ਬਦਲ ਜਾਵੇ, ਇਹ ਨਹੀਂ ਹੋਣਾ। ਬੱਚਿਆਂ ਨੂੰ ਸਹੀ ਸਮੇਂ, ਉਮਰ ਮੁਤਾਬਿਕ ਤੇ ਪੜਾਅ ਅਨੁਸਾਰ ਵਿਕਾਸ ਤੇ ਸੇਧ ਦੀ ਸਿੱਖਿਆ ਦਿੱਤੀ ਜਾਵੇ। ਇਕੱਲੀ ਏਡਜ਼ ਹੀ ਨਹੀਂ, ਏਡਜ਼ ਨਾਲ ਉਹਨਾਂ ਦੀਆਂ ਹੋਰ ਮੁਸ਼ਕਿਲਾਂ ਦਾ ਹੱਲ ਵੀ ਹੋਵੇ। ਏਡਜ਼ ਨੇ ਜਰੂਰ ਸਾਨੂੰ ਇਸ ਸਮੱਸਿਆ ਦੇ ਰੂਬਰੂ ਕਰਵਾਉਣ ਦੀ ਪਹਿਲ ਕੀਤੀ ਹੈ। *********

* 97-ਗੁਰੂ ਨਾਨਕ ਐਵੀਨਿਊ, ਮਜੀਠਾ ਰੋਡ, ਅੰਮ੍ਰਿਤਸਰ।

---

ਕਾਵਿ-ਵਿਅ

## ਰਾਜਨੀਤੀ

*ਰਾਮ ਸਿੰਘ ਨਿਰਮਾਣ*

ਜੰਮਣ-ਮਰਨ ਤੋਂ ਬੰਦੇ ਤੈਨੂੰ ਰਹਿਤ ਕਰਨਾ,
ਕਲਿਯੁਗੀ ਬਾਬੇ ਫਰਮਾਉਣ ਲੱਗੇ।
ਮੋਹ ਮਾਇਆ ਦਾ ਕਰੋ ਤਿਆਗ ਭਾਈ,
ਝੂਠਾ ਹੈ ਸੰਸਾਰ ਨਾਮ ਜਪਾਉਣ ਲੱਗੇ।
ਸਵਰਗ, ਮੁਕਤੀ ਦੇ ਲਾਰੇ,
ਭੋਲੇ ਲੋਕਾਂ ਦੀ ਭੀੜ ਜਮਾਉਣ ਲੱਗੇ।
ਸ਼ਰਧਾ ਭਗਤਾਂ ਦੀ ਸਾਰੀ ਕੈਸ਼ ਕਰਕੇ,
ਵੋਟਾਂ ਲੀਡਰਾਂ ਤਾਈਂ ਪਾਉਣ ਲੱਗੇ।
ਬੁਰਕਾ 'ਰੂਹਾਨੀਅਤ' ਦਾ ਲਾਹ ਬਾਬੇ,
ਰਾਜਨੀਤੀਆਂ ਹੁਣ ਚਲਾਉਣ ਲੱਗੇ।

## ਸਮੇਂ ਦਾ ਸੱਚ

*ਜਗਸੀਰ ਜੀਦਾ*

ਦੇਖ਼ੀ ਸੰਗਤ ਵੇਚਦੀ ਵੋਟਾਂ,
ਸੰਗਤਾਂ ਨੂੰ ਬਾਬੇ ਵੇਚਦੇ।

# ਵਿਗਿਆਨ ਤੇ ਅਧਿਆਤਮਿਕਤਾ

ਡਾ.ਅਜੀਤ ਪਾਲ ਸਿੰਘ

ਪੱਛਮ 'ਚ ਬਹੁਤੇ ਸਾਇੰਸਦਾਨ ਨਾਸਤਿਕ ਹੋਏ ਹਨ ਜਿਨ੍ਹਾਂ ਨੇ ਮਨੁੱਖਤਾ ਦੇ ਕਲਿਆਣ ਲਈ ਸਭ ਤੋਂ ਵੱਧ ਕੰਮ ਕੀਤੇ ਹਨ। ਸਾਇੰਸ ਅੰਧਾਨੁ ਕਰਨ ਜਾਂ ਵਿਸ਼ਵਾਸ਼ ਤੇ ਨਹੀਂ ਬਲਕਿ ਸ਼ੱਕ ਤੇ ਪ੍ਰਸ਼ਨ ਉੱਪਰ ਅਧਾਰਿਤ ਹੁੰਦੀ ਹੈ।

ਵਪਾਰ ਤੇ ਉਦਯੋਗ ਦੀ ਸਭ ਤੋਂ ਵੱਡੀ ਜਥੇਬੰਦੀ 'ਏਸਚੋਮ' ਨੇ 27 ਮਾਰਚ ਨੂੰ ਹੋਟਲ ਇੰਟਰਕਾਂਟੀਨੈਂਟਲ ਵਿੱਚ ਇੱਕ ਨਾਲੇਜ ਸੰਮੇਲਨ ਦਾ ਆਯੋਜਨ ਕੀਤਾ, ਜਿਸ ਦਾ ਵਿਸ਼ਾ ਸੀ 'ਵਿਗਿਆਨ ਤੇ ਅਧਿਆਤਮਿਕਤਾ-ਦੋਵਾਂ ਵਿਚਕਾਰ ਪੁਲ ਕਿਵੇਂ ਬਣੇ?' ਇਸ ਆਯੋਜਨ ਵਿੱਚ ਯੋਗਾ ਗੁਰੂ ਸਵਾਮੀ ਰਾਮ ਦੇਵ ਤੇ ਨੋਬਲ ਪੁਰਸਕਾਰ ਵਿਜੇਤਾ ਤੇ ਮਾਲੀਕੂਲਰ ਸਪੈਕਟ੍ਰੋਸਕਾਪੀ ਤੇ ਨੈਨੋਟੈਕਨਾਲੋਜੀ ਦੇ ਵਿਸ਼ਵ ਪ੍ਰਸਿੱਧ ਬੁਲਾਰੇ ਸਰ ਟੈਰੀ ਕ੍ਰੋਟੋ ਨੂੰ ਬੁਲਾਇਆ ਗਿਆ ਸੀ। ਇਸ ਸਮੇਂ ਪੂਰੀ ਦੁਨੀਆ ਵਿੱਚ ਜੋ ਕੁਝ ਹੋ ਰਿਹਾ ਹੈ, ਉਸ ਨੂੰ ਵੇਖਦਿਆਂ 'ਏਸਚੋਮ' ਰਾਹੀਂ ਅਜਿਹੇ ਵਿਸ਼ੇ ਤੇ ਸੰਮੇਲਨ ਬੁਲਾ ਕੇ ਇਤਿਹਾਸਕ ਮਹੱਤਵਤਾ ਕੰਮ ਕਰਨ ਵਾਲੇ ਸੰਸਾਰ ਪ੍ਰਸਿੱਧ ਵਿਗਿਆਨੀ ਨੂੰ ਬਾਬਾ ਰਾਮਦੇਵ ਦੇ ਸਾਹਮਣੇ ਖ਼ੜਾ ਕਰਕੇ ਮੀਡੀਆ 'ਚ ਪ੍ਰਚਾਰ ਕਰਨਾ ਕੋਈ ਬਿਨਾਂ ਵਜ੍ਹਾ ਨਹੀਂ ਹੈ ਜਦਕਿ ਕ੍ਰੋਟੋ ਆਸਥਾ ਵਿਸ਼ੇ ਤੇ ਦਿੱਤੀ ਇੰਟਰਵਿਊ ਵਿੱਚ ਕਹਿ ਚੁੱਕੇ ਹਨ ਕਿ ਬਿਨਾਂ ਪ੍ਰਮਾਣ ਦੇ ਪੇਸ਼ ਕੀਤੀ ਗਈ ਮਾਨਤਾ ਨੂੰ ਉਹ ਨਹੀਂ ਮੰਨ ਸਕਦੇ। ਉਹਨਾਂ ਨੇ ਇਤਰਾਜ਼ ਕੀਤਾ ਕਿ ਆਸਥਾਵਾਦੀ ਨੇਤਾ ਟੈਲੀਵੀਜ਼ਨ ਵਰਗੇ ਵਿਗਿਆਨਕ ਸਾਧਨਾਂ ਦੀ ਵਰਤੋਂ ਕਰਕੇ ਹਰਮਨਪਿਆਰਤਾ ਹਾਸਲ ਕਰ ਰਹੇ ਹਨ, ਜਿਸ ਨਾਲ ਧਰਮ ਨਿਰਪੱਖ਼ਤਾ ਨੂੰ ਖ਼ਤਰਾ ਪੈਦਾ ਹੋ ਸਕਦਾ ਹੈ। ਇਸ ਘਟਨਾ ਨੂੰ ਮੀਡੀਆ ਨੇ ਜਿਸ ਤਰ੍ਹਾਂ ਪੇਸ਼ ਕੀਤਾ, ਉਸ ਤੇ ਵਿਚਾਰ ਕਰਨਾ ਲਾਜ਼ਮੀ ਹੈ। ਨਵਭਾਰਤ ਟਾਈਮਜ਼ ਨੇ 26 ਮਾਰਚ ਨੂੰ ਆਪਣੇ ਪਹਿਲੇ ਪੰਨੇ ਤੇ ਰਾਮਦੇਵ ਤੇ ਹੈਰੀ ਕ੍ਰੋਟੋ ਦੀ ਫੋਟੋ ਦੇ ਨਾਲ ਸਿਰਲੇਖ਼ ਲਾਇਆ 'ਗਿਆਨ ਤੇ ਵਿਗਿਆਨ ਦਾ ਦਿਲਚਸਪ ਮੁਕਾਬਲਾ ਕੱਲ੍ਹ।' ਅਗਲੇ ਦਿਨ 28 ਮਾਰਚ ਨੂੰ ਇਸ ਅਖ਼ਬਾਰ ਦੇ ਪਹਿਲੇ ਪੰਨੇ ਦਾ ਸਿਰਲੇਖ਼ ਸੀ 'ਰਾਮ ਦੇਵ ਨੇ ਤਾੜੀਆਂ ਵਜਵਾਈਆਂ ਤੇ ਕ੍ਰੋਟੋ ਨੇ ਪ੍ਰਭਾਵਿਤ ਕੀਤਾ।' ਇਸ ਸੰਮੇਲਨ ਮਗਰੋਂ ਬਾਬਾ ਰਾਮ ਦੇਵ ਦੀ ਫੋਟੋ ਲਗਾਤਾਰ ਕਿਸੇ ਨਾ ਕਿਸੇ ਅਖ਼ਬਾਰ 'ਚ ਛਪਦੀ ਰਹੀ। ਇਸ ਸੰਮੇਲਨ ਦਾ ਉਦੇਸ਼ ਬਿਲਕੁਲ ਸਪਸ਼ਟ ਹੈ ਕਿ ਪ੍ਰਬੰਧਕ ਰਾਮ ਦੇਵ ਦੀ ਪ੍ਰਸਿੱਧ ਵਿਗਿਆਨੀ ਬੁਲਾਕੇ ਉਸ ਨੂੰ ਉਭਾਰਨਾ ਚਾਹੁੰਦੇ ਹਨ, ਗਿਆਨ ਵਿਗਿਆਨ ਦਾ ਪ੍ਰਚਾਰ ਨਹੀਂ ਕਰਨਾ ਚਾਹੁੰਦੇ। ਇਹ ਗੱਲ ਮੀਡੀਆ 'ਚ ਛਪੀਆਂ ਕੁਝ ਰਿਪੋਰਟਾਂ ਤੋਂ ਸਪਸ਼ਟ ਹੋ ਜਾਂਦੀ ਹੈ। ਰਿਪੋਰਟਾਂ 'ਚ ਇਹ ਲਿਖਿਆ ਗਿਆ ਹੈ ਕਿ ਬਾਬਾ ਰਾਮ ਦੇਵ ਨੇ ਕ੍ਰੋਟੋ ਨੂੰ ਯਾਦ ਕਰਵਾਇਆ ਕਿ ਨੈਨੋ ਤਕਨੀਕ ਅਜੇ ਤਾਂ ਸਿਰਫ਼ ਭਵਿੱਖ਼ ਦੀ ਤਸਵੀਰ ਦਿਖਾ ਰਹੀ ਹੈ ਜਦਕਿ ਵੇਦਾਂ 'ਚ ਅਰਬਾਂ ਸਾਲ ਪਹਿਲਾਂ ਹੀ ਦਵਾਈਆਂ ਦੇ ਸੂਖ਼ਮ ਤੱਤ ਨੂੰ ਸਮਝਿਆ ਜਾ ਚੁੱਕਾ ਹੈ। ਦਵਾਈਆਂ ਦੀ ਸਭ ਤੋਂ ਛੋਟੀ ਇਕਾਈ ਇੱਕ ਪ੍ਰਾਣ ਹੈ ਜਿਸ ਨੂੰ ਵੈਦਿਕ ਕਾਲ 'ਚ ਪਹਿਚਾਣ ਲਿਆ ਗਿਆ ਸੀ। ਦੂਸਰੇ ਪਾਸੇ ਰਾਮਦੇਵ ਦੇ ਮੁਕਾਬਲੇ ਕ੍ਰੋਟੋ ਦੀਆਂ ਦਲੀਲਾਂ 'ਚ ਐਲਾਨ ਘੱਟ ਤੇ ਨਿਵੇਦਨ ਜਿਆਦਾ ਸੀ। ਉਹਨਾਂ ਕਿਹਾ ਕਿ ਮੈਂ ਨਾਸਤਿਕ ਹਾਂ ਤੇ ਸਰਵੇ ਦੱਸਦੇ ਹਨ ਪੱਛਮ 'ਚ ਬਹੁਤੇ ਸਾਇੰਸਦਾਨ ਨਾਸਤਿਕ ਹੋਏ ਹਨ ਜਿਨ੍ਹਾਂ ਨੇ ਮਨੁੱਖਤਾ ਦੇ ਕਲਿਆਣ ਲਈ ਸਭ ਤੋਂ ਵੱਧ ਕੰਮ ਕੀਤੇ ਹਨ। ਸਾਇੰਸ ਅੰਧਾਨੁ ਕਰਨ ਜਾਂ ਵਿਸ਼ਵਾਸ ਤੇ ਨਹੀਂ ਬਲਕਿ ਸ਼ੱਕ ਤੇ ਪ੍ਰਸ਼ਨ ਉੱਪਰ ਅਧਾਰਿਤ ਹੁੰਦੀ ਹੈ। ਇਹੀ ਉਸ ਦੀ ਖ਼ੂਬਸੂਰਤੀ ਹੈ। ਹਿੰਦੀ ਅੰਗਰੇਜ਼ੀ ਦੇ ਪਾੜੇ ਕਾਰਣ ਚਰਚਾ ਭਖ਼ਵੀਂ ਨਹੀਂ ਬਣ ਸਕੀ ਵਿੱਚ ਵਿੱਚ ਅਨੁਵਾਦ ਦੀ ਜਰੂਰਤ ਪੈਂਦੀ ਸੀ, ਨਾ ਤਾਂ ਕ੍ਰੋਟੋ ਸਿੱਧੇ ਟਕਰਾਅ ਦੇ ਮੂਡ ਵਿੱਚ ਸਨ ਤੇ ਨਾ ਹੀ ਬਾਬਾ ਰਾਮ ਦੇਵ। ਸ਼ਾਇਦ ਦੋਨਾਂ ਨੂੰ ਇੱਕ ਦੂਸਰੇ ਦੇ ਦਾਅਵਿਆਂ ਦੇ ਵਜ਼ਨ ਦਾ ਅੰਦਾਜ਼ਾ ਸੀ। ਏਸਚੋਮ ਦੀ ਮਨਸ਼ਾ ਮੁਤਾਬਿਕ ਲੋਕਾਂ 'ਚ ਬਾਬਾ ਰਾਮਦੇਵ ਦੀ ਹਰਮਨ ਪਿਆਰਤਾ (ਜੋ ਉਸ ਵੱਲੋਂ ਬਣਾਈ ਗਈ ਹੈ) ਨੂੰ ਵੇਖਦਿਆਂ ਮੀਡੀਆ ਨੇ ਭਾਵੇਂ ਰਾਮ ਦੇਵ ਨੂੰ ਕ੍ਰੋਟੋ ਦੇ ਬਰਾਬਰ ਦੇ ਵਜ਼ਨ ਦਾ ਸਾਬਤ ਕਰ ਦਿੱਤਾ ਹੈ ਪਰ ਗਿਆਨ ਵਿਗਿਆਨ ਦੀ ਕਸੌਟੀ ਤੇ ਉਹ ਡੂੰਘਾਈ 'ਚ ਨਾ ਜਾਣਾ ਚਾਹੁਣ ਤੇ ਆਪਣੀ ਹੀ ਰਿਪੋਰਟ ਨੂੰ ਧਿਆਨ ਨਾਲ ਵੇਖ਼ਣ ਤਾਂ ਸਹਿਜੇ ਹੀ ਸਮਝ ਵਿੱਚ ਆ ਜਾਵੇਗਾ ਕਿ ਉਹਨਾਂ ਦੀ ਆਪਣੀ ਪੇਸ਼ਕਾਰੀ ਕਿੰਨੀ ਹਾਸੋਹੀਣੀ ਹੈ। ਹਜ਼ਾਰਾਂ ਸਾਲ ਪਹਿਲਾਂ ਦਵਾਈਆਂ ਦੇ ਸੂਖ਼ਮ ਤੱਤ ਨੂੰ ਵੇਦਾਂ 'ਚ ਕਿਵੇਂ ਸਮਝਿਆ ਜਾ ਚੁੱਕਾ ਸੀ? ਇਹ ਬਾਬਾ ਰਾਮ ਦੇਵ ਨੂੰ ਕਿੱਥੋਂ ਪਤਾ ਲੱਗਾ ਦਰਅਸਲ ਇਹ ਸਿਰਫ਼ ਏਸਚੋਮ, ਰਾਮ ਦੇਵ ਜਾਂ ਮੀਡੀਆ ਦਾ ਮਾਮਲਾ ਹੀ ਨਹੀਂ ਹੈ। ਇਹਨਾਂ ਵਿਚਾਰਾਂ ਨੂੰ ਲੈ ਕੇ ਇਸ ਵਕਤ ਬੁੱਧੀਜੀਵੀਆਂ ਵਿਚਾਲੇ ਬਹਿਸ ਚੱਲ ਰਹੀ ਹੈ। ਸਾਮਰਾਜੀ ਦੇਸ਼ ਲੋਕਾਂ ਦੀ ਵਿਗਿਆਨਕ ਚੇਤਨਾ ਨੂੰ ਖ਼ੁੰਢਾ ਕਰਕੇ ਅੰਧ ਵਿਸ਼ਵਾਸਾਂ 'ਚ ਭਟਕਾਉਣਾ ਚਾਹੁੰਦੇ ਹਨ। ਪਿਛਲੇ ਸਾਲ ਅਮਰੀਕਾ 'ਚ ਬੁਸ਼ ਦੀ ਅਗਵਾਈ 'ਚ ਜੀਵਨ ਦੀ ਉਤਪਤੀ ਬਾਰੇ ਓਪੇਰਨ ਦੀ ਧਾਰਨਾ ਤੇ ਜੀਵ ਵਿਕਾਸ ਦੇ ਡਾਰਵਿਨਵਾਦ ਦੇ ਸਿਧਾਂਤ ਨੂੰ ਨਕਾਰਦਿਆਂ ਇੰਟੈਲੀਜੈਂਟ ਡਿਜ਼ਾਇਨ ਦਾ ਮਾਡਲ ਵਿਦਿਆਰਥੀਆਂ ਦੇ ਸਿਲੇਬਸ ਵਿੱਚ ਸ਼ਾਮਲ ਕਰ ਦਿੱਤਾ ਗਿਆ ਹੈ ਕਿ ਜਗਤ ਦਾ ਵਿਕਾਸ ਡਾਰਵਿਨ ਦੇ ਸਿਧਾਂਤ ਅਨੁਸਾਰ ਨਾ ਹੋ ਕੇ 'ਦੈਵੀ ਸ਼ਕਤੀ' ਦੇ ਕੰਟਰੋਲ ਨਾਲ ਹੋਇਆ ਹੈ। ਅਮਰੀਕੀ ਸਿੱਖਿਆ ਪ੍ਰੀਸ਼ਦ ਜੀਵ ਵਿਕਾਸ ਦੇ ਸਿਧਾਂਤਾ ਦੀ ਕਾਂਟ ਛਾਂਟ ਕਰਕੇ ਇਸ ਕੋਸ਼ਿਸ਼ 'ਚ ਲੱਗੀ ਹੈ ਕਿ ਕਿਵੇਂ ਉਸ ਦੇ ਨਾਲ ਇੰਟੈਲੀਜੈਂਸ ਡਿਜ਼ਾਇਨ ਦੇ ਸਿਧਾਂਤ ਨੂੰ ਪ੍ਰਭਾਵਸ਼ਾਲੀ ਬਣਾ ਕੇ ਫਿੱਟ ਕੀਤਾ ਜਾ ਸਕੇ। ਇੱਕ ਅਮਰੀਕੀ ਜੱਜ ਨੇ ਜੀਵ ਵਿਗਿਆਨ ਦੀ ਪੁਸਤਕ ਤੋਂ ਇੰਟੈਲੀਜੈਂਸ ਡਿਜ਼ਾਇਨ ਦੀ ਸਿੱਖਿਆ 'ਚੋਂ ਈਸ਼ਵਰ ਸ਼ਬਦ ਗੈਰ ਸਿਧਾਂਤਕ ਦਸਦਿਆਂ ਇਸ ਨੂੰ ਹਟਾਉਣ ਦਾ ਫੈਸਲਾ ਸੁਣਾਇਆ। ਭਾਰਤ ਦੀ ਸੰਸਥਾ ਏਸਚੋਮ ਵੀ ਧਾਰਮਿਕ ਕੱਟੜਤਾ ਬਣਾਈ ਰੱਖਣ ਲਈ ਇੰਟੈਲੀਜੈਂਸ ਡਿਜ਼ਾਇਨ ਵਾਂਗੂ ਅਜਿਹੀਆਂ ਧਾਰਨਾਵਾਂ ਸਥਾਪਿਤ ਕਰਨ ਦੀ ਕੋਸ਼ਿਸ਼ ਕਰ ਰਹੀ ਹੈ ਕਿ ਜੋ ਕੁਝ ਵਿਗਿਆਨਕ ਪ੍ਰਾਪਤੀ ਹੋ ਰਹੀ ਹੈ ਉਹ ਵੇਦਾਂ 'ਚ ਅਰਬਾਂ ਸਾਲ ਪਹਿਲਾਂ ਹੋ ਚੁੱਕੀ ਹੈ। ਵਿਗਿਆਨ ਕਿਉਂਕਿ ਧਾਰਮਿਕ ਕੱਟੜਤਾ ਦੇ ਹਮੇਸ਼ਾ ਖਿਲਾਫ਼ ਰਿਹਾ ਹੈ ਇਸ ਲਈ ਧਾਰਮਿਕ ਆਗੂ ਹਮੇਸ਼ਾ ਵਿਗਿਆਨ ਦਾ ਵਿਰੋਧ ਕਰਦੇ ਰਹੇ ਹਨ। 1859 ਈ: 'ਚ ਚਾਰਲਿਸ ਡਾਰਵਿਨ ਤੇ ਵੈਲੇਸ ਦੀ ਪੁਸਤਕ 'ਔਰਿਜ਼ਨ



ਆਫ਼ ਸਪੀਸੀਜ਼ ਆਫ਼ ਨੈਚੁਰਲ ਸਿਲੈਕਸ਼ਨ' ਛਪ ਕੇ ਆਈ ਤਾਂ ਉਹ ਅੰਗਰੇਜ਼ਾਂ ਤੇ ਬਾਈਬਲ ਪਿੱਛੋਂ ਵਿਸ਼ਾਲ ਪ੍ਰਭਾਵ ਪਾਉਣ ਵਾਲੀ ਦੂਸਰੀ ਪੁਸਤਕ ਸਾਬਤ ਹੋਈ। ਧਾਰਮਿਕ ਰਹਿਨੁਮਾਵਾਂ ਨੇ ਅਮਰੀਕਾ ਤੇ ਯੂਰਪ 'ਚ ਇਹ ਪੁਸਤਕ ਵਿਦਿਆਰਥੀਆਂ ਨੂੰ ਪੜ੍ਹਾਉਣ ਤੇ ਰੋਕ ਲਗਾ ਦਿੱਤੀ ਸੀ। 1925 'ਚ ਅਮਰੀਕਾ ਦੀ ਇੱਕ ਅਦਾਲਤ ਨੇ ਜਾਨ ਸਪੋਕਸ ਨਾ ਦੇ ਇੱਕ ਅਧਿਆਪਕ ਨੂੰ ਇਸ ਲਈ ਸਜ਼ਾ ਸੁਣਾਈ ਕਿਉਂਕਿ ਉਹ ਡਾਰਵਿਨ ਦੇ ਸਿਧਾਂਤਾਂ ਨੂੰ ਪੜ੍ਹਾਉਂਦਾ ਸੀ।

ਵਿਗਿਆਨੀ ਧਰਤੀ ਦੀ ਉਤਪਤੀ ਨੂੰ ਕਰੀਬ 4 ਅਰਬ ਸਾਲ ਪਹਿਲਾਂ ਮੰਨਦੇ ਹਨ। ਕਰੋੜਾਂ ਸਾਲ ਧਰਤੀ ਨੂੰ ਠੰਡਾ ਹੋਣ ਤੇ ਲੱਗੇ, ਜਦ ਪਾਣੀ ਤੇ ਕਾਰਬਿਕ ਯੌਗਿਕ ਬਣ ਗਏ ਤਾਂ ਉਸ ਪਿੱਛੋਂ ਜੀਵਨ ਦੀ ਉਤਪਤੀ ਹੋਈ। ਓਪੇਰੀਅਨ ਨੇ 1923 ਈ: 'ਚ ਜੀਵਨ ਦੀ ਉਤਪਤੀ ਦੀ ਇਹ ਆਧੁਨਿਕ ਧਾਰਨਾ ਪੇਸ਼ ਕੀਤੀ। ਸਟੇਲਨ ਮਿੱਲਰ ਨੇ 1853 ਈ: 'ਚ ਲੈਬਾਰਟਰੀ 'ਚ ਉਹੋ ਜਿਹੀਆਂ ਹਾਲਤਾਂ ਪੈਦਾ ਕਰਕੇ ਜੀਵਨ ਦੇ ਬੁਨਿਆਦੀ ਤੱਤ ਅਮੀਨੋ ਏਸਿਡ ਆਦਿ ਬਣਾ ਕੇ ਓਪੇਰੀਅਨ ਦੀ ਕਲਪਨਾ ਨੂੰ ਸਿੱਧ ਕਰ ਦਿੱਤਾ। ਅੱਜ ਸਾਡੇ ਕੋਲ ਏਨੀ ਉੱਚੀ ਤਕਨੀਕ ਹੈ ਕਿ ਅਸੀਂ ਕਰੋੜਾਂ ਅਰਬਾਂ ਸਾਲਾਂ ਦੀ ਉਮਰ ਦੀ ਗਿਣਤੀ ਕਰ ਸਕਦੇ ਹਾਂ। ਸਾਡੇ ਕੋਲ ਜੈਵ ਵਿਕਾਸ ਦੇ ਵਰਗੀਕਰਨ, ਤੁਲਨਾਤਮਕ ਰਚਨਾ, ਪੂਰਵਜਤਾ, ਜੈਨੇਟਿਕਸ, ਇੱਕ ਰੂਪਤਾ,ਸੰਯੋਜਕ ਜੰਤੂ, ਤੁਲਨਾਤਮਕ ਕ੍ਰਿਆ ਵਿਗਿਆਨ, ਜੀਵਾਸ਼ਮ ਵਿਗਿਆਨ ਆਦਿ ਸਾਰੇ ਸਬੂਤ ਹਨ। ਕਿੰਨੀ ਅਜੀਬ ਗੱਲ ਹੈ ਕਿ ਇਸ ਦੇ ਬਾਵਜੂਦ ਬਹੁ ਗਿਣਤੀ ਲੋਕ ਵਿਗਿਆਨ ਦੀ ਬਜਾਏ ਤੱਥ ਹੀਣ ਮਾਨਤਾਵਾਂ ਵਿੱਚ ਵਿਸ਼ਵਾਸ ਰੱਖਦੇ ਹਨ। ਕਰੋੜਾਂ ਲੋਕਾਂ ਦਾ 'ਰੱਬ' ਸੱਤਵੇਂ ਅਸਮਾਨ ਤੇ ਹੈ ਅਤੇ ਉਹਨਾਂ ਦੇ ਸਵਰਗ 'ਚ ਪਰੀਆਂ ਹੀ ਪਰੀਆਂ ਹਨ। ਕਰੋੜਾਂ ਲੋਕਾਂ ਦਾ 'ਰੱਬ' ਪਤਾਲ 'ਚ ਸ਼ੇਸ਼ ਨਾਗ ਤੇ ਲੇਟਿਆ ਹੈ ਜਦਕਿ ਕਰੋੜਾਂ ਲੋਕਾਂ ਦਾ 'ਰੱਬ' ਹਾਥੀ ਦਾ ਸਿਰ ਲਾ ਕੇ ਚੂਹੇ ਤੇ ਘੁੰਮ ਰਿਹਾ ਹੈ ਅਤੇ ਸਵਰਗ 'ਚ ਨਾਲ ਵਿਖਾਉਣ ਲਈ ਉਹਨਾਂ ਦੀ ਇੰਤਜ਼ਾਰ ਹੋ ਰਹੀ ਹੈ। ਵੇਦਾਂ ਦੀ ਏਨੀ ਪੁਰਾਣੀ ਗਿਣਤੀ ਬਾਬਾ ਰਾਮ ਦੇਵ ਨੇ ਕਿਵੇਂ ਕਰ ਲਈ ਜਦਕਿ ਆਧੁਨਿਕ ਯੁੱਗ ਦੀ ਉਤਪਤੀ ਹੀ 30-35 ਹਜ਼ਾਰ ਸਾਲ ਪਹਿਲਾਂ ਮੰਨੀ ਜਾਂਦੀ ਹੈ।

ਇਹ ਸਹੀ ਹੈ ਕਿ ਨੈਨੋ ਤਕਨੀਕ ਅਜੇ ਭਵਿੱਖ਼ ਦੀ ਤਸਵੀਰ ਵਿਖਾ ਰਹੀ ਹੈ ਪਰ ਜੇਕਰ ਵੇਦਾਂ ਨੇ ਇਸ ਨੂੰ ਅਰਬਾਂ ਸਾਲ ਪਹਿਲਾਂ ਹੀ ਸਮਝ ਲਿਆ ਸੀ ਤਾਂ ਤੁਸੀਂ ਇਹ ਦਸਤਾਵੇਜ਼ ਤਿਆਰ ਕਿਉਂ ਨਹੀਂ ਕਰਦੇ ਜਿਸ ਨਾਲ ਨੈਨੋ ਤਕਨੀਕ ਦੀ ਵੱਖ-ਖ਼ੇਤਰਾਂ 'ਚ ਕਿਸ ਤਰ੍ਹਾਂ ਵਰਤੋ ਕੀਤੀ ਜਾਵੇ ਜਿਹੜੀ ਮਾਨਵਤਾ ਲਈ ਉਪਯੋਗੀ ਸਿੱਧ ਹੋਵੇ। ਦਰਅਸਲ ਏਸਚੋਮ ਦੀ ਮਨਸ਼ਾ ਕਿਸੇ ਵਿਗਿਆਨਕ ਨਤੀਜੇ ਤੇ ਪਹੁੰਚਣ ਦੀ ਹਰਗਿਜ਼ ਨਹੀਂ ਹੈ, ਨਹੀਂ ਤਾਂ ਉਸ ਨੂੰ ਪਤਾ ਹੋਣਾ ਚਾਹੀਦਾ ਸੀ ਕਿ ਵਿਗਿਆਨਕ ਸੰਮੇਲਨ ਕਿਵੇਂ ਕੀਤੇ ਜਾਂਦੇ ਹਨ। ਬਾਬਾ ਰਾਮਦੇਵ ਨੇ ਸੰਮੇਲਨ 'ਚ ਖ਼ੋਜਾਂ ਦੇ ਜਿਹੜੇ ਦਾਅਵੇ ਪੇਸ਼ ਕੀਤੇ ਉਹਨਾਂ ਦਾ ਉਸ ਕੋਲ ਅਧਿਐਨ/ਦਸਤਾਵੇਜ਼ ਜਾਂ ਖ਼ੋਜ ਪੱਤਰ ਨਹੀਂ ਸੀ। ਜੇਕਰ ਉਹਨਾਂ ਇਹ ਕਹਿ ਦਿੱਤਾ ਕਿ ਮੈਂ ਇਸ ਰੋਗ ਨੂੰ ਯੋਗ ਨਾਲ ਠੀਕ ਕਰ ਦਿੰਦਾ ਹਾਂ ਤਾਂ ਇਸ ਨੂੰ ਸਬੂਤ ਮੰਨਿਆ ਜਾ ਸਕਦਾ ਹੈ? ਇਸ ਦੌਰ ਵਿੱਚ ਵਿਗਿਆਨਕ ਸੋਚ ਦੇ ਪ੍ਰਚਾਰਕਾਂ ਨੂੰ ਅਧਿਆਤਮਵਾਦ ਦੀ ਇਹ ਚੁਣੌਤੀ ਕਬੂਲ ਕਰਨੀ ਚਾਹੀਦੀ ਹੈ।

## ਧਰਮ ਤੇ ਕਿੰਤੂ

ਜਗਤਾਰ ਸਹੋਤਾ

ਨੈਪੋਲੀਅਨ ਬੋਨਾਪਾਰਟ ਦਾ ਕਥਨ ਹੈ ਕਿ ਧਰਮ ਸਵਰਗ ਵਿੱਚ ਬਰਾਬਰਤਾ ਦਾ ਸੁਨੇਹਾ ਦਿੰਦਾ ਹੈ ਜੋ ਗਰੀਬਾਂ ਨੂੰ ਅਮੀਰਾਂ ਦੇ ਕਤਲੇਆਮ ਤੋਂ ਰੋਕਦਾ ਹੈ। ਸਮਾਜ ਜਿਵੇਂ ਜਾਇਦਾਦ ਦੀ ਬਰਾਬਰਤਾ ਬਿਨਾਂ ਰਹਿ ਨਹੀਂ ਸਕਦਾ ਤੇ ਨਾ ਬਰਾਬਰਤਾ ਧਰਮ ਬਿਨਾਂ ਰਹਿ ਨਹੀਂ ਸਕਦੀ। ਇੱਕ ਪਾਸੇ ਇੱਕ ਆਦਮੀ ਭੁੱਖ਼ ਨਾਲ ਮਰ ਰਿਹਾ ਹੋਵੇ ਤੇ ਦੂਸਰੇ ਪਾਸੇ ਦੂਸਰਾ ਆਦਮੀ ਮਜ਼ੇਦਾਰ ਤੇ ਸਵਾਦੀ ਖਾਣੇ ਚੱਖ਼ ਰਿਹਾ ਹੋਵੇ। ਇਹ ਤਦ ਹੀ ਹੋ ਸਕਦਾ ਹੈ ਜੇਕਰ (ਭੁੱਖ਼ ਨਾਲ ਮਰ ਰਿਹਾ ਆਦਮੀ) ਕਿਸੇ ਰੱਬੀ ਤਾਕਤ ਵਿੱਚ ਯਕੀਨ ਰੱਖਦਾ ਹੋਵੇ ਕਿ ਇੱਕ ਰੱਬ ਜਰੂਰ ਉਸ ਨੂੰ ਵੰਡ ਕੇ ਖਾਣ ਲਈ ਦੇਵੇਗਾ। ਇੱਥੋਂ ਸਾਫ਼ ਪਤਾ ਲੱਗਦਾ ਹੈ ਕਿ ਰਾਜਸੀ ਤਾਕਤਾਂ ਧਰਮ ਨੂੰ ਕਿਵੇਂ ਰਾਜ ਕਰਨ ਲਈ ਵਰਤਦੀਆਂ ਹਨ। ਅੰਗਰੇਜ਼ਾਂ ਨੇ ਦੁਨੀਆ ਭਰ ਤੇ ਰਾਜ ਕੀਤਾ ਤੇ ਜਿੱਥੇ ਵੀ ਗਏ ਉੱਥੇ ਜਾ ਕੇ ਧਰਮ ਨੂੰ ਬੜਾਵਾ ਦਿੱਤਾ। ਜਦ ਉਹਨਾਂ ਨੇ ਭਾਰਤ ਵਿੱਚ ਈਸਟ ਇੰਡੀਆ ਕੰਪਨੀ ਖੋਲ੍ਹੀ ਤਾਂ ਨਾਲ ਹੀ ਦੋ ਧਾਰਮਿਕ ਸਕੂਲ ਖੋਲ੍ਹੇ ਇੱਕ ਹਿੰਦੂਆਂ ਲਈ ਤੇ ਦੂਸਰਾ ਮੁਸਲਮਾਨਾਂ ਲਈ ਪਰ ਲੋਕਾਂ ਦੀ ਮੰਗ ਦੇ ਬਾਵਜੂਦ ਵੀ ਅੰਗਰੇਜ਼ੀ ਸਕੂਲ ਨਹੀਂ ਖੋਲ੍ਹੇ। ਧਰਮ ਲੋਕਾਂ ਨੂੰ ਵੰਡਦਾ ਤਾਂ ਹੈ ਹੀ ਪਰ ਨਾਲ ਹੀ ਦੇਸ਼ ਦੀ ਤਰੱਕੀ ਵਿੱਚ ਰੁਕਾਵਟ ਵੀ ਬਣਦਾ ਹੈ। ਜਦ ਭਾਰਤ ਵਿੱਚ ਧਰਮ ਦਾ ਜਿਆਦਾ ਬੋਲਬਾਲਾ ਨਹੀਂ ਸੀ ਤਾਂ ਉਸ ਸਮੇਂ ਇਹ ਸੋਨੇ ਦੀ ਚਿੜੀ ਕਹਾਉਂਦਾ ਸੀ। ਗਜ਼ਨਵੀ ਵਰਗਿਆਂ ਨੇ ਭਾਰਤ ਦੇ ਮੰਦਰਾਂ ਨੂੰ ਵੀ ਜੀਅ ਭਰ ਕੇ ਲੁੱਟਿਆ। ਪੁਜਾਰੀਆਂ ਦਾ 'ਰਾਮ' ਚੁੱਪ ਚਾਪ ਮੰਦਰਾਂ ਦੀ ਲੁੱਟ ਵੇਖਦਾ ਰਿਹਾ। ਧਰਮ ਇਨਸਾਨ ਦੀ ਸੋਚ ਨੂੰ ਖੁੰਢਾ ਕਰਦਾ ਹੈ। ਕੋਈ ਵੀ ਧਰਮ ਆਪਣੇ ਤੇ ਕਿੰਤੂ ਨਹੀਂ ਕਰਨ ਦਿੰਦਾ ਜਦਕਿ ਕਿੰਤੂ ਤੋਂ ਬਿਨਾਂ ਮਨੁੱਖ਼ ਤਰੱਕੀ ਨਹੀਂ ਕਰ ਸਕਦਾ। ਧਰਮ ਅੱਜ ਦੇਸ਼ ਅੰਦਰ ਹੀ ਨਹੀਂ ਬਲਕਿ ਦੁਨੀਆ ਅੰਦਰ ਲੜਾਈ ਦਾ ਵੱਡਾ ਕਾਰਣ ਹੈ।

ਬਰੈਡਫੋਰਡ (ਇੰਗਲੈਂਡ)

### ਧਰਮ ਆਇਆ ਵਿਗਿਆਨ ਦੀ ਸ਼ਰਨ 'ਚ

ਧਰਮ ਦਾ ਸਹਾਰਾ ਲੈ ਕੇ ਕਿਸ ਤਰ੍ਹਾਂ ਧਨ ਕਮਾਇਆ ਜਾਂਦਾ ਹੈ, ਇਸ ਦਾ ਸਿੱਧਾ ਸਾਧਾ ਉੱਤਰ ਸਾਡੇ ਟੀ.ਵੀ.ਚੈਨਲਾਂ ਤੋਂ ਪਤਾ ਲਗਾਇਆ ਜਾ ਸਕਦਾ ਹੈ। ਭੋਲੇ ਭਾਲੇ ਲੋਕਾਂ ਨੂੰ ਅੰਧ ਵਿਸ਼ਵਾਸਾਂ ਵਿੱਚ ਪਾਉਣ ਲਈ ਟੀ.ਵੀ.ਚੈਨਲਾਂ ਤੋਂ ਇਲਾਵਾ ਕੰਪਿਊਟਰ ਦਾ ਇਸਤੇਮਾਲ ਵੀ ਹੋਣ ਲੱਗ ਪਿਆ ਹੈ। ਧਰਮ ਦੇ ਰਹਿਨੁਮਾ ਧਰਮ ਤੇ ਅਧਾਰਿਤ ਸਵਾਲਾਂ ਦੇ ਜਵਾਬ ਆਨ ਲਾਈਨ ਤੇ ਦਿੰਦੇ ਹਨ। ਲੋਕਾਂ ਕੋਲ ਸਮੇਂ ਦੀ ਘਾਟ ਹੋਣ ਕਾਰਣ ਰੱਬ ਦੇ ਵਿਚੋਲਿਆਂ ਨੇ ਹੁਣ ਉਸ ਨੂੰ ਇੰਟਰਨੈੱਟ ਤੇ ਹੀ ਉਤਾਰ ਦਿੱਤਾ ਹੈ। ਵਿਦੇਸ਼ਾਂ ਵਿੱਚ ਰਹਿਣ ਵਾਲੇ ਭਾਰਤੀ ਇੰਟਰਨੈੱਟ ਦੀ ਵੈੱਬਸਾਈਟ ਤੋਂ ਹੀ 'ਭਗਵਾਨ' ਤੋਂ ਆਦੇਸ਼ ਪ੍ਰਾਪਤ ਕਰ ਲੈਂਦੇ ਹਨ। 1998 ਤੱਕ ਅਮਰੀਕਾ ਨੇ 60 ਮੰਦਰਾਂ ਵਿੱਚ ਆਪਣੇ ਵੈੱਬਸਾਈਟ ਬਣਾਏ ਸਨ। ਹੁਣ ਵੈੱਬਸਾਈਟ ਦੁਆਰਾ ਪੂਜਾ ਇੱਕ ਰਿਵਾਜ ਹੀ ਬਣ ਗਿਆ ਹੈ। ਇੰਟਰਨੈੱਟ ਦੁਆਰਾ ਲੋਕ ਕੰਪਿਊਟਰ ਰਾਹੀਂ ਧਰਮ ਪ੍ਰਚਾਰ ਵੇਖ਼ਦੇ ਤੇ ਸੁਣਦੇ ਹਨ। ਹਰ ਧਰਮ ਦੀਆਂ ਆਪੋ ਆਪਣੀਆਂ ਵੈੱਬਸਾਈਟਸ ਹਨ। ਕਈਆ ਤੇ ਤਾਂ ਮੁਫ਼ਤ ਵਿੱਚ 'ਆਸ਼ੀਰਵਾਦ' ਮਿਲਦਾ ਹੈ।

*ਸ਼ਮਸ਼ੇਰ ਸਿੰਘ ਤਿੰਮੋਵਾਲ*

# ਸੂਖ਼ਮ ਮਹਾਂਯੁੱਧ 'ਚ ਲੱਕ ਤੋੜਵੀਆਂ ਹਾਰਾਂ ਵੀ

ਯਸ਼ਪਾਲ

**ਪਾਏਦਾਰ ਸੁਰੱਖਿਆ ਢਾਂਚੇ ਦੀਆਂ ਕਮਜ਼ੋਰ ਕੜੀਆਂ:** ਸੁਰੱਖਿਆ ਤੰਤਰ ਚਾਹੇ ਕਿੰਨਾ ਵੀ ਮਜਬੂਤ ਤੇ ਪਾਏਦਾਰ ਹੋਵੇ ਪਰ ਇਸ ਨੂੰ ਕਿਤੇ ਨਾ ਕਿਤੇ ਲੱਕ ਤੋੜਵੀਂ ਹਾਰ ਦਾ ਮੂੰਹ ਵੇਖਣਾ ਹੀ ਪੈਂਦਾ ਹੈ। ਕਾਰਣ ਭਿੰਨ-ਭਿੰਨ ਹੋ ਸਕਦੇ ਹਨ। ਕਦੇ ਸੁਰੱਖਿਆ ਫ਼ੌਜ ਤਿਆਰ-ਬਰ-ਤਿਆਰ ਨਹੀਂ ਹੁੰਦੀ ਤੇ ਕਦੇ ਸਿਖਲਾਈ ਦੀ ਘਾਟ ਹੁੰਦੀ ਹੈ ਤੇ ਜਾਂ ਫਿਰ ਸਾਜ਼ੋ ਸਮਾਨ ਨਾਕਸ ਤੇ ਨਾਕਾਫ਼ੀ ਹੁੰਦਾ ਹੈ। ਕਿਸੇ ਹੋਰ ਮੌਕੇ ਅਗਵਾਈ ਕਰਨ ਵਾਲੇ ਜਰਨੈਲ ਨਾਕਾਬਲ ਹੁੰਦੇ ਹਨ। ਕਿਸੇ ਮੌਕੇ ਰਣਨੀਤੀ ਘੜਨ ਲਈ ਲੋੜੀਂਦੀ ਅਹਿਮ ਸੂਚਨਾ ਮੁਹੱਈਆ ਕਰਨ ਵਾਲਾ ਖ਼ੁਫ਼ੀਆ ਤੰਤਰ ਆਪਣੀ ਡਿਊਟੀ ਠੀਕ ਢੰਗ ਨਾਲ ਨਹੀਂ ਨਿਭਾ ਰਿਹਾ ਹੁੰਦਾ। ਹੋਰ ਮੌਕਿਆਂ ਤੇ ਦੁਸ਼ਮਣ ਦਾ ਹਮਲਾ ਹੀ ਏਨਾ ਜ਼ੋਰਦਾਰ ਤੇ ਵੱਡਾ ਹੁੰਦਾ ਹੈ ਕਿ ਸੁਰੱਖਿਆ ਫੌਜਾਂ ਉਂਜ ਹੀ ਭਮੱਤਰ ਕੇ ਕਿਰ ਜਾਂਦੀਆਂ ਹਨ ਜਾਂ ਫਿਰ ਦੁਸ਼ਮਣ ਅਹਿਮ ਟਿਕਾਣਿਆਂ ਉੱਪਰ ਅਚਨਚੇਤੀ ਅਗਾਊਂ ਹਮਲਾ (**Preemtive Strike**) ਕਰਕੇ ਕਮਾਨ ਢਾਂਚੇ ਨੂੰ ਤਹਿਸ-ਨਹਿਸ ਕਰ ਦਿੰਦਾ ਹੈ ਤੇ ਸਭ ਤੋਂ ਮਾੜੀ ਸਥਿਤੀ ਉਹ ਹੁੰਦੀ ਹੈ ਜਦ ਦੁਸ਼ਮਣ ਅੰਦਰਲਾ ਹੀ ਹੁੰਦਾ ਹੈ, ਜਿਸ ਕਾਰਣ ਮਿੱਤਰ ਤੇ ਵੈਰੀ ਦੀ ਪਛਾਣ ਕਰਨੀ ਔਖੀ ਹੋ ਜਾਂਦੀ ਹੈ।

ਸਰੀਰ ਦੀਆਂ ਸੁਰੱਖਿਆ ਫ਼ੌਜਾਂ ਨੂੰ ਵੀ ਅਜਿਹੀਆਂ ਭਿਅੰਕਰ ਸਥਿਤੀਆਂ ਦਾ ਸਾਹਮਣਾ ਕਰਨਾ ਪੈਂਦਾ ਹੈ। ਸੰਨ 1980 ਵਿੱਚ ਅਮਰੀਕੀ ਜਨਤਕ ਮੀਡੀਏ ਨੇ ਡੇਵਿਡ ਨਾਂ ਦੇ ਇੱਕ ਛੇ ਸਾਲਾ ਅਮਰੀਕੀ ਲੜਕੇ ਦੀ ਦੁੱਖ਼ਦਾਈ ਗਾਥਾ ਸਾਹਮਣੇ ਲਿਆਂਦੀ ਜਿਹੜਾ ਆਪਣੀ ਹੀ ਦੁਨੀਆਂ 'ਚ ਰਹਿ ਰਿਹਾ ਸੀ। ਉਹ ਆਲੇ ਦੁਆਲੇ ਦੀ ਹਵਾ 'ਚ ਵੀ ਸਾਹ ਨਹੀਂ ਸੀ ਲੈ ਸਕਦਾ। ਉਸਨੇ ਕਦੇ ਫ਼ੁੱਲਾਂ ਨੂੰ ਸੁੰਘ ਕੇ ਵੀ ਨਹੀਂ ਸੀ ਵੇਖਿਆ ਤੇ ਭੋਜਨ ਦਾ ਸਵਾਦ ਵੀ ਕਦੇ ਨਹੀਂ ਚੱਖ਼ਿਆ। ਮਾਂ ਦੀ ਬੁੱਕਲ ਦਾ ਨਿੱਘ ਕਦੇ ਨਹੀਂ ਸੀ ਮਾਣਿਆ ਤੇ ਕਿਸੇ ਮਿੱਤਰ ਨਾਲ ਬਗਲਗੀਰ ਹੋ ਕੇ ਨਹੀਂ ਸੀ ਦੇਖਿਆ। ਆਪਣੇ ਜਨਮ ਤੋਂ ਹੀ ਉਹ ਪਲਾਸਟਿਕ ਦੇ ਇੱਕ ਗੁਬਾਰੇ ਵਿੱਚ ਰਹਿ ਰਿਹਾ ਸੀ। ਜਦ ਕਦੇ ਵੀ ਉਹ ਬਾਹਰ ਨਿਕਲਦਾ ਸੀ ਤਾਂ ਕੇਵਲ ਪੁਲਾੜ ਯਾਤਰੀਆਂ ਵਾਲਾ ਸੂਟ ਪਹਿਨ ਕੇ ਹੀ ਨਿੱਕਲਦਾ ਸੀ। ਉਹ ਕੇਵਲ ਜੀਵਾਣੂ ਰਹਿਤ ਪਾਣੀ ਹੀ ਪੀ ਸਕਦਾ ਸੀ। ਕਿਤੇ ਨਾ ਕਿਤੇ ਖ਼ੇਡਣ ਲਈ ਦਿੱਤੇ ਜਾਣ ਵਾਲੇ ਖਿਡੌਣੇ ਨੂੰ ਵੀ ਪੂਰੀ ਤਰ੍ਹਾਂ ਜੀਵਣੂ ਰਹਿਤ ਕਰਨਾ ਪੈਂਦਾ ਸੀ। ਡੇਵਿਡ ਅਜਿਹੀ ਇਕੱਲਵੰਝੀ ਜ਼ਿੰਦਗੀ ਇਸ ਲਈ ਜਿਉਂ ਰਿਹਾ ਸੀ ਕਿਉਂਕਿ ਉਹ ਨੁਕਸਦਾਰ ਸੁਰੱਖਿਆ ਢਾਂਚਾ ਲੈ ਕੇ ਜਨਮਿਆ ਸੀ, ਜਿਹੜਾ ਪੂਰੀ ਤਰ੍ਹਾਂ ਲੈੱਸ ਨਹੀਂ ਸੀ। ਉਸ ਦੇ ਸਰੀਰ ਅੰਦਰ ਰੰਗਰੂਟਾਂ ਦਾ ਜਮਘਟਾ ਤਾਂ ਮੌਜੂਦ ਸੀ ਪਰ ਉਹ ਸਿਖ਼ਲਾਈਯੋਗ ਨਹੀਂ ਸਨ। ਉਹ 'ਮੁਢਲੀ ਸੁਰੱਖਿਆ ਪ੍ਰਤੀਰੋਧੀ ਤਰੁੱਟੀ' (**Primary Immuno Deficiency**) ਰੋਗ ਤੋਂ ਪੀੜਤ ਸੀ। ਅਜਿਹੀਆਂ ਸੁਰੱਖਿਆ ਪ੍ਰਤੀਰੋਧੀ ਤਰੁੱਟੀਆਂ ਦੀਆਂ ਤਿੰਨ ਕਿਸਮਾਂ ਹਨ ਜਿਹੜੀਆਂ ਜਨਮ ਤੋਂ ਹੀ ਹੁੰਦੀਆਂ ਹਨ ਤੇ ਇਸੇ ਲਈ ਇਹਨਾਂ ਨੂੰ ਜਮਾਂਦਰੂ ਸੁਰੱਖਿਆ ਪ੍ਰਤੀਰੋਧੀ ਤਰੁਟੀਆਂ ਆਖਿਆ ਜਾਂਦਾ ਹੈ। ਅਜਿਹੇ ਤਰੁਟੀ ਪੂਰਨ ਸੁਰੱਖਿਆ ਢਾਂਚੇ ਨਾਲ ਪੀੜਤ ਵਿਅਕਤੀ ਆਪਣੇ ਜੀਵਨ ਦੇ ਪਹਿਲੇ ਕੁਝ ਹਫ਼ਤੇ ਤਾਂ ਤੰਦਰੁਸਤ ਰਹਿੰਦੇ ਹਨ ਕਿਉਂਕਿ ਗਰਭ ਦੌਰਾਨ ਆਪਣੀ ਮਾਂ ਵੱਲੋਂ ਸਰੀਰ ਅੰਦਰ ਦਾਖ਼ਲ ਕੀਤੇ ਗਏ ਕੁਝ ਐਂਟੀ ਬਾਡੀਜ਼ (ਰੋਗਾਣੂ ਨਾਸ਼ਕ ਰਸਾਇਣ) ਅਜੇ ਕ੍ਰਿਆਸ਼ੀਲ ਹੁੰਦੇ ਹਨ ਪ੍ਰੰਤੂ ਇਸ ਬੇਗਾਨੀ ਮੱਦਦ ਦੀ ਉਪਯੋਗਤਾ ਖ਼ਤਮ ਹੋਣ ਉਪਰੰਤ ਤਾੜ 'ਚ ਬੈਠੇ ਦਾਅ ਮਾਰ ਦੁਸ਼ਮਣ ਜਿਹੜੇ ਹਮੇਸ਼ਾ ਹਵਾ 'ਚ ਮੰਡਰਾਉਂਦੇ ਰਹਿੰਦੇ ਹਨ ਜਾਂ ਚਮੜੀ ਤੇ ਭੋਜਨ 'ਚ ਹੁੰਦੇ ਹਨ, ਨਿਡਰ ਹੋ ਜਾਂਦੇ ਹਨ। ਕਮਜ਼ੋਰ ਤੇ ਨਾਕਸ ਸੁਰੱਖਿਆ ਦੇਖ਼ ਕੇ ਉਹ ਹਮਲਾ ਕਰ ਦਿੰਦੇ ਹਨ ਤੇ ਸਰੀਰ ਨੂੰ ਰੋਗੀ ਬਣਾ ਦਿੰਦੇ ਹਨ। **ਓਪਰੇ ਬਿਗਾਨੇ ਦੀ ਪਛਾਣ ਕਰਨ ਵਾਲੇ ਗੈਰ ਹਾਜ਼ਰ:** ਇਹਨਾਂ ਵਿੱਚੋਂ ਇੱਕ ਤਰੁਟੀ ਥਾਈਮਸ ਗ੍ਰੰਥੀ ਦੇ ਵਿਕਸਿਤ ਨਾ ਹੋਣ ਕਾਰਣ ਜਾਂ ਇਸ ਦੀ ਮੁਕੰਮਲ ਅਣਹੋਂਦ ਕਾਰਣ ਪੈਦਾ ਹੁੰਦੀ ਹੈ। ਭਾਵੇਂ ਲਿੰਫ਼ ਸੈੱਲ ਹੱਡੀ ਮਿੱਝ ਰਾਹੀਂ ਚੋਖ਼ੀ ਗਿਣਤੀ 'ਚ ਭਰਤੀ ਤਾਂ ਹੁੰਦੇ ਹਨ ਪਰ ਉਹਨਾਂ ਵਿੱਚੋਂ ਕੋਈ ਵੀ ਥਾਈਮਸ ਗ੍ਰੰਥੀ 'ਚ ਟ੍ਰੇਨਿੰਗ ਨਹੀਂ ਲੈ ਸਕਦਾ। ਸਿੱਟੇ ਵਜੋਂ ਟੀ-ਸੈੱਲਾਂ ਦੀ ਵਿਸ਼ੇਸ਼ ਮੁਹਾਰਤ ਪ੍ਰਾਪਤ ਰਜਮੈਂਟ ਸਮੇਤ ਸਮੁੱਚੀ ਫੌਜ ਖ਼ੜੀ ਨਹੀਂ ਹੋ ਪਾਉਂਦੀ। ਇਸ ਲਈ ਘੁਸਪੈਠੀਏ ਦਾ ਪਾਸਪੋਰਟ (ਪਛਾਣ-ਪੱਤਰ) ਚੈੱਕ ਕਰਨ ਵਾਲਾ ਕੋਈ ਨਹੀਂ ਹੁੰਦਾ ਜਾਂ ਗੋਲੀ ਸਿੱਕਾ ਤੇ ਹਥਿਆਰ ਬਣਾਉਣ ਵਾਲੇ ਬੀ-ਸੈੱਲਾਂ ਨੂੰ ਯੋਗ ਹਦਾਇਤਾਂ ਦੇਣ ਵਾਲਾ ਕੋਈ ਨਹੀਂ ਹੁੰਦਾ। ਅਜਿਹੇ ਹਾਲਾਤਾਂ ਅੰਦਰ ਐਂਟੀਬਾਡੀਜ਼ (ਰੋਗਾਣੂ ਨਾਸ਼ਕ ਰਸਾਇਣਾਂ) ਦੇ ਉਤਪਾਦਨ 'ਚ ਬੁਰੀ ਤਰ੍ਹਾਂ ਵਿਘਨ ਪੈ ਜਾਂਦਾ ਹੈ। ਵੱਧ ਤੋਂ ਵੱਧ ਸਰੀਰ ਕੇਵਲ ਕਮਜ਼ੋਰ ਰਸਾਇਣੀ (**Humoral**) ਜਵਾਬੀ ਪ੍ਰਤੀਕ੍ਰਿਆ ਹੀ ਵਿੱਢ ਸਕਦਾ ਹੈ। ਮਾਰੂ ਟੀ-ਸੈੱਲਾਂ ਦੇ ਟੈਂਕ ਬ੍ਰੀਗੇਡ ਗੈਰ ਹਾਜ਼ਰ ਹੋਣ ਕਾਰਣ ਕੋਸ਼ਿਕਾਈ ਪ੍ਰਤੀਰੋਧੀ ਪ੍ਰਤੀਕ੍ਰਿਆ ਤਾਂ ਮੂਲੋਂ ਹੀ ਸ਼ੁਰੂ ਨਹੀਂ ਹੋ ਸਕਦੀ, ਇਸ ਲਈ ਵਿਸ਼ਾਣੂਆਂ ਦੇ ਖੁੱਲ੍ਹ ਖੇਡਣ ਲਈ ਮੈਦਾਨ ਸਾਫ਼ ਹੁੰਦਾ ਹੈ। ਬਿਗਾਨੇ ਓਪਰੇ ਕਣ ਟਿਕੇ ਰਹਿ ਸਕਦੇ ਹਨ, ਕਿਉਂਕਿ ਉਹਨਾਂ ਨੂੰ ਖ਼ਦੇੜਨ ਵਾਲਾ ਕੋਈ ਨਹੀਂ ਹੁੰਦਾ। **ਐਂਟੀਬਾਡੀਜ਼ ਮੀਜ਼ਾਈਲਾਂ ਦੇ ਉਤਪਾਦਨ 'ਚ ਰੁਕਾਵਟ:** ਉੱਪਰ ਜ਼ਿਕਰ ਅਧੀਨ ਆਇਆ ਲੜਕਾ ਡੇਵਿਡ ਦੂਸਰੀ ਕਿਸਮ ਦੀ ਸੁਰੱਖਿਆ ਪ੍ਰਤੀਰੋਧੀ ਤਰੁਟੀ ਦਾ ਸ਼ਿਕਾਰ ਸੀ। ਜਿਸ ਅੰਦਰ ਐਂਟੀਬਾਡੀ ਬਣਾਉਣ ਵਾਲੇ **Gagmmaglobulins** ਨਾਂ ਦੇ ਪ੍ਰੋਟੀਨ ਅਣੂਆ ਦੀ ਮੁਕੰਮਲ ਅਣਹੋਂਦ ਦੇ ਲੱਛਣ ਹੁੰਦੇ ਹਨ। ਇਹ ਬੀ-ਸੈੱਲਾਂ ਦੀ ਤਰੁਟੀ ਕਾਰਣ ਪੈਦਾ ਹੁੰਦੀ ਹੈ। ਇਹਨਾਂ ਮੀਜ਼ਾਈਲ ਫੈਕਟਰੀਆਂ ਤੋਂ ਐਂਟੀਬਾਡੀਜ਼ ਦਾ ਨਿਰਮਾਣ ਨਹੀਂ ਹੋ ਸਕਦਾ ਪ੍ਰੰਤੂ ਟੀ-ਸੈੱਲਾਂ ਦੀ ਫ਼ੌਜ ਸਾਬਤ-ਸਬੂਤ ਹੀ ਹੁੰਦੀ ਹੈ ਤੇ ਤਿਆਰ-ਬਰ-ਤਿਆਰ ਰਹਿੰਦੀ ਹੈ। ਸਿੱਟੇ ਵਜੋਂ ਕੋਸ਼ਿਕਾਈ ਸੁਰੱਖਿਆ ਪ੍ਰਤੀਰੋਧੀ ਪ੍ਰਤੀਕ੍ਰਿਆ ਆਮ ਵਾਂਗ ਹੁੰਦੀ ਹੈ। ਵਿਸ਼ਾਣੂਆਂ ਨੂੰ ਮਜਬੂਤੀ ਨਾਲ ਖ਼ਦੇੜ ਦਿੱਤਾ ਜਾਂਦਾ ਹੈ ਪ੍ਰੰਤੂ ਕੁਝ ਰੋਗ ਜਨਕ ਜੀਵਾਣੂ ਤੇ ਉੱਲੀ ਦੀ ਕਿਸਮ ਦੇ ਜੀਵ ਕਣ ਬਿਨਾਂ ਕਿਸੇ ਜਵਾਬੀ ਪ੍ਰਤੀਰੋਧ ਦੇ ਡਰੋਂ ਦਲੇਰੀ ਨਾਲ ਹਮਲਾ ਕਰ ਦਿੰਦੇ ਹਨ। **ਭਰਤੀ ਕੇਂਦਰ ਹੀ ਨਾਕਸ:** ਕਦੇ-ਕਦੇ ਨੁਕਸ ਖ਼ੁਦ ਭਰਤੀ ਕੇਂਦਰਾਂ 'ਚ ਹੀ ਹੁੰਦਾ ਹੈ ਜਿਹੜੇ ਵੰਸ਼ੀ ਸੈੱਲ (**Stem cells**) ਬੀ ਤੇ ਟੀ-ਸੈੱਲਾਂ ਦੀ ਟ੍ਰੇਂਡ ਫ਼ੌਜ ਦੇ ਜਨਮਦਾਤਾ ਹੁੰਦੇ ਹਨ। ਉਹ ਖ਼ੁਦ ਹੀ ਨੁਕਸਦਾਰ ਹੁੰਦੇ



ਹਨ ਤੇ ਜਾਂ ਫਿਰ ਘੱਟ ਗਿਣਤੀ 'ਚ ਮੌਜੂਦ ਹੁੰਦੇ ਹਨ। ਇਸ ਨਾਲ ਸਭਨਾਂ ਕਿਸਮਾਂ ਦੀ ਰਲੀ ਮਿਲੀ ਤੀਬਰ ਸੁਰੱਖਿਆ ਪ੍ਰਤੀਰੋਧੀ ਤਰੁਟੀ ਪੈਦਾ ਹੋ ਜਾਂਦੀ ਹੈ। ਸਭਨਾਂ ਕਿਸਮਾਂ ਦੇ ਜਵਾਬੀ ਹਮਲੇ, ਰਸਾਇਣੀ ਤੇ ਕੋਸ਼ਿਕਾਈ ਬੁਰੀ ਤਰ੍ਹਾਂ ਅਸਰ ਅੰਦਾਜ਼ ਹੁੰਦੇ ਹਨ। ਸਿੱਟੇ ਵਜੋਂ ਹਰ ਤਰ੍ਹਾਂ ਦੇ ਦੁਸ਼ਮਣ ਸੁਰੱਖਿਆ ਰਹਿਤ ਸ਼ਿਕਾਰ ਤੇ ਝਪਟ ਪੈਂਦੇ ਹਨ। **ਪ੍ਰਤੀਰੋਧੀ ਫ਼ੌਜ ਝੱਲੀ-ਆਪਣਿਆਂ ਨੂੰ ਹੀ ਨਿਸ਼ਾਨਾ ਬਣਾਉਣ ਚੱਲੀ:** ਇਹ ਗੱਲ ਨਹੀਂ ਹੈ ਕਿ ਸਾਰੀਆਂ ਹਾਰਾਂ ਟ੍ਰੇਂਡ ਸਿਪਾਹੀਆਂ ਦੀ ਘਾਟ ਕਾਰਣ ਹੀ ਹੁੰਦੀ ਹੈ ਤੇ ਨਾ ਹੀ ਇਸ ਦਾ ਕਾਰਣ ਕਮਜ਼ੋਰ ਫ਼ੌਜ ਹੁੰਦੀ ਹੈ ਸਗੋਂ ਅਜਿਹੀਆਂ ਸਥਿਤੀਆਂ ਵੀ ਹੁੰਦੀਆਂ ਹਨ ਜਦ ਪੂਰੀ ਤਰ੍ਹਾਂ ਕਾਰਜਸ਼ੀਲ ਤੇ ਬਕਾਇਦਾ ਲੈੱਸ ਪ੍ਰਤੀਰੋਧੀ ਫ਼ੌਜ ਝੱਲੀ ਹੋ ਜਾਂਦੀ ਹੈ। ਉਸ ਨੂੰ ਆਪਣੀ ਮਰਿਆਦਾ ਦੀ ਸੁਧ-ਬੁਧ ਨਹੀਂ ਰਹਿੰਦੀ। ਉਹ ਮਿੱਤਰ ਤੇ ਵੈਰੀ ਦੀ, ਆਪਣੇ ਤੇ ਪਰਾਏ ਦੀ ਪਛਾਣ ਕਰਨ ਦੀ ਸਮਰਥਾ ਗੁਆ ਬੈਠਦੀ ਹੈ। ਸਿੱਟੇ ਵਜੋਂ ਉਹ ਉਸੇ ਇਲਾਕੇ ਤੇ ਹਮਲਾ ਕਰਨਾ ਸ਼ੁਰੂ ਕਰ ਦਿੰਦੀ ਹੈ ਜਿਸ ਦੀ ਉਸ ਨੇ ਰਾਖ਼ੀ ਕਰਨੀ ਹੁੰਦੀ ਹੈ। ਇਸ ਨਾਲ ਸਵੈ-ਪ੍ਰਤੀਰੋਧੀ (**Autommunl**) ਰੋਗ ਲੱਗ ਜਾਂਦੇ ਹਨ।

ਅਜਿਹੇ ਕਈ ਰੋਗਾਂ ਦੀ ਪਛਾਣ ਹੋ ਚੁੱਕੀ ਹੈ। ਥਾਇਰਾਈਡ ਗ੍ਰੰਥੀ ਨੂੰ, ਗੁਰਦਿਆਂ ਨੂੰ, ਅੱਖਾਂ ਦੇ ਲੈਂਜ਼ ਨੂੰ, ਲਹੂ ਦੇ ਲਾਲ ਰਕਤਾਣੂਆਂ ਨੂੰ ਤੇ ਦਿਲ ਤੇ ਹੱਡੀ ਪੇਸ਼ੀਆਂ ਨੂੰ ਬੁਰੀ ਤਰ੍ਹਾਂ ਪ੍ਰਭਾਵਿਤ ਕਰਨ ਵਾਲੇ ਰੋਗ ਤੇ ਗਠੀਆ ਰੋਗ ਸਵੈ ਪ੍ਰਤੀਰੋਧੀ ਰੋਗਾਂ ਦੀਆਂ ਕੁਝ ਕੁ ਮਿਸਾਲਾਂ ਹਨ। ਕੁਝ ਵਿਗਿਆਨੀਆਂ ਦਾ ਵਿਚਾਰ ਹੈ ਕਿ ਸ਼ੱਕਰ ਰੋਗ (**Diebetis**) ਜਾਂ ਫੁੱਲਬਹਿਰੀ (**Leucoderma**) ਵਰਗੇ ਆਮ ਲੱਗਣ ਵਾਲੇ ਰੋਗ ਵੀ ਸਵੈ-ਪ੍ਰਤੀਰੋਧੀ ਐਂਟੀਬਾਡੀਜ਼ ਰਾਹੀਂ ਹੀ ਲੱਗਦੇ ਹਨ।

ਲਿੰਫ਼ ਸੈੱਲਾਂ ਦੀ ਫ਼ੌਜ ਝੱਲੀ ਕਿਉਂ ਹੋ ਜਾਂਦੀ ਹੈ? ਤੇ ਲਿੰਫ਼ ਸੈੱਲ ਅਚਾਨਕ ਆਪਣੀ ਹੀ ਐਂਟੀਜੀਨਜ਼ (ਪਛਾਣ ਫੀਤੀ) ਵਿਰੁੱਧ ਐਂਟੀਬਾਡੀਜ਼ ਕਿਉਂ ਬਣਾਉਣਾ ਸ਼ੁਰੂ ਕਰ ਦਿੰਦੇ ਹਨ? ਇਸ ਦਾ ਅਸਲ ਕਾਰਣ ਨਹੀਂ ਪਤਾ। ਉਹਨਾਂ ਨੂੰ ਮੁੱਢ ਤੋਂ ਹੀ ਆਪਣੀ ਜਾਤ (**Self**) ਉੱਪਰ ਹਮਲਾ ਨਾ ਕਰਨ ਤੇ ਉਸ ਨਾਲ ਵਿਚਰਨ ਦੀ ਟ੍ਰੇਨਿੰਗ ਮਿਲਦੀ ਹੈ। ਉਹ ਇਸ ਨੂੰ ਕਿਉਂ ਭੁੱਲ ਜਾਂਦੀ ਹੈ, ਇਹ ਇੱਕ ਭੇਦ ਹੀ ਹੈ। ਕੁਝ ਵਿਗਿਆਨੀਆਂ ਦਾ ਵਿਚਾਰ ਹੈ ਕਿ ਜਦ ਸਰੀਰ ਬੁੱਢਾ ਹੋ ਜਾਂਦਾ ਹੈ ਤਾਂ ਇਸ ਦੀ ਫ਼ੌਜ ਵੀ ਥੱਕ ਟੁੱਟ ਜਾਂਦੀ ਹੈ ਤੇ ਬੁੱਢੀ ਤੇ ਕਮਜ਼ੋਰ ਹੋ ਜਾਂਦੀ ਹੈ। ਇਹ ਆਮ ਨਾਲੋਂ ਵਧੇਰੇ ਗਲਤੀਆਂ ਕਰਨੀਆਂ ਸ਼ੁਰੂ ਕਰ ਦਿੰਦੀ ਹੈ। ਹੋਰਨਾਂ ਦਾ ਵਿਚਾਰ ਹੈ ਕਿ ਭਰੂਣ ਅਵਸਥਾਵਾਂ ਦੌਰਾਨ ਸਾਰੀਆਂ ਕੋਸ਼ਿਕਾਈ ਐਂਟੀਜੀਨਾਂ ਉੱਘੜ ਕੇ ਸਾਹਮਣੇ ਨਹੀਂ ਆਉਂਦੀਆਂ। ਇਸ ਲਈ ਜਦ ਲਿੰਫ਼ ਸੈੱਲ ਰੰਗਰੂਟਾਂ ਨੂੰ ਉਹਨਾਂ ਦੀ ਮੁਢਲੀ ਟ੍ਰੇਨਿੰਗ ਦੌਰਾਨ ਆਪਣੀ ਜਾਤ ਦੀਆਂ ਐਂਟੀਜੀਨਜ਼ (ਪਛਾਣ ਫੀਤੀਆਂ) ਦਿਖਾਈਆਂ ਜਾ ਰਹੀਆਂ ਹੁੰਦੀਆਂ ਹਨ ਤਾਂ ਇਹ ਲੁਕੀਆਂ ਹੋਈਆਂ ਫੀਤੀਆਂ ਦਿਸਣੋਂ ਰਹਿ ਜਾਂਦੀਆਂ ਹਨ ਤੇ ਜਦ ਉਹ ਸਾਹਮਣੇ ਆਉਂਦੀਆਂ ਹਨ ਤਾਂ ਸਰੀਰ ਦੇ ਲੜਾਕੂ ਯੋਧੇ ਸੁਭਾਵਿਕ ਹੀ ਉਹਨਾਂ ਨੂੰ ਓਪਰੀਆਂ ਬਿਗਾਨੀਆਂ ਸਮਝ ਬੈਠਦੇ ਹਨ ਤੇ ਤਾਬੜਤੋੜ ਹਮਲਾ ਵਿੱਢ ਦਿੰਦੇ ਹਨ। ਕਾਰਣ ਚਾਹੇ ਕੋਈ ਵੀ ਹੋਵੇ ਅਜਿਹਾ ਸਵੈ-ਪ੍ਰਤੀਰੋਧੀ ਪਾਗਲਪਣ ਭਾਰੀ ਤਬਾਹੀ ਦਾ ਕਾਰਣ ਬਣਦਾ ਹੈ।

**ਅੰਦਰੂਨੀ ਬਗਾਵਤ ਅੱਗੇ ਪ੍ਰਤੀਰੋਧੀ ਫ਼ੌਜ ਲਾਚਾਰ:** ਜੇ ਸਵੈ-ਪ੍ਰਤੀਰੋਧੀ ਰੋਗ ਸੈੱਲ ਫ਼ੌਜ ਦੀ ਆਤਮਘਾਤੀ ਕਾਰਵਾਈ ਦਾ ਸਿੱਟਾ ਹੈ ਤਾਂ ਕੈਂਸਰ ਇਸ ਦੇ ਉਲਟ ਇਸ ਦੀ ਮੁਕੰਮਲ ਸਿਖਲਤਾ ਕਾਰਣ ਪੈਦਾ ਹੁੰਦਾ ਹੈ। ਨਿਰ-ਸੰਦੇਹ ਇਸ ਅਣਗਹਿਲੀ ਤੇ ਲਾਪਰਵਾਹੀ ਲਈ ਸਰੀਰ ਫ਼ੌਜ ਨੂੰ ਦੋਸ਼ੀ ਨਹੀਂ ਠਹਿਰਾਇਆ ਜਾ ਸਕਦਾ ਕਿਉਂਕਿ ਇਹ ਗੜਬੜ ਅੰਦਰੂਨੀ ਬਗਾਵਤ ਕਾਰਣ ਹੁੰਦੀ ਹੈ। ਕਿਸੇ ਫ਼ੌਜ ਦਾ ਮੁਢਲਾ ਕਾਰਜ ਤਾਂ ਬਾਹਰੀ ਖ਼ਤਰੇ ਤੋਂ ਰਾਖੀ ਕਰਨਾ ਹੁੰਦਾ ਹੈ। ਕੇਵਲ ਵਿਸ਼ੇਸ਼ (ਅਸਧਾਰਣ) ਹਾਲਾਤਾਂ ਅੰਦਰ ਹੀ ਉਸ ਨੂੰ ਅੰਦਰੂਨੀ ਬਗਾਵਤ ਕੁਚਲਣ ਦੀ ਜ਼ਿੰਮੇਵਾਰੀ ਸੌਂਪੀ ਜਾਂਦੀ ਹੈ ਪ੍ਰੰਤੂ ਸੈੱਲ ਫ਼ੌਜ ਨੂੰ ਇਹ ਕਾਰਜ ਸੂਤ ਨਹੀਂ ਬੈਠਦਾ। ਇਸ ਦਾ ਮੁੱਖ ਕਾਰਣ ਇਹ ਹੈ ਕਿ ਇਹਦੇ ਲਈ ਲਈ ਦਹਿਸ਼ਤਗਰਦ ਬਾਗ਼ੀ ਤੇ ਕਾਨੂੰਨ ਪਾਬੰਦ ਸ਼ਹਿਰੀ ਵਿਚਲਾ ਫਰਕ ਕਰਨਾ ਸੌਖਾ ਨਹੀਂ ਹੁੰਦਾ। ਉਹ ਦੇਖ਼ਣ ਨੂੰ ਇੱਕੋ ਜਿਹੇ ਹੀ ਲਗਦੇ ਹਨ। ਨਾ ਹੀ ਇਹ ਫੌਜੀ ਟੁਕੜੀਆਂ ਆਪਣਿਆਂ ਨਾਲ ਵਿਚਰਨ ਤੇ ਪਰਾਇਆਂ ਵਿਰੁੱਧ ਯੁੱਧ ਛੇੜਨ ਦੇ ਉਹਨਾਂ ਨੂੰ ਮਿਲੇ ਹੁਕਮਾਂ ਦੀ ਸੌਖਿਆਂ ਹੀ ਉਲੰਘਣਾ ਕਰ ਸਕਦੀਆਂ ਹਨ। ਇਹ ਫ਼ੌਜਾਂ ਬੇਬੱਸ ਖ਼ੜੀਆਂ ਆਪਣੀ ਹਾਰ ਦੇਖਦੀਆਂ ਰਹਿੰਦੀਆਂ ਹਨ।

ਵਿਗਿਆਨੀਆਂ ਨੇ ਪਿਛਲੇ ਸਾਲਾਂ ਦੌਰਾਨ ਇਹ ਖ਼ੋਜ ਕੀਤੀ ਹੈ ਕਿ ਕੈਂਸਰ ਸੈੱਲਾਂ ਲਈ ਸਤਹ ਤੇ ਕੁਝ ਵਿਸ਼ੇਸ਼ ਵਿਲੱਖਣ ਐਂਟੀਜਨ ਚਿਪਕੇ ਹੁੰਦੇ ਹਨ। ਇਹਨਾਂ ਨੂੰ 'ਰਸੌਲੀ ਵਿਸ਼ੇਸ਼ ਪਿਉਂਦ ਐਂਟੀਜਨ' (**Tumor Specific Transplation Antigen**) ਕਿਹਾ ਜਾਂਦਾ ਹੈ। ਵਿਗਿਆਨੀਆਂ ਨੂੰ ਆਸ ਹੈ ਕਿ ਸਰੀਰ ਦੀ ਫ਼ੌਜ ਇਹਨਾਂ ਨੂੰ ਓਪਰਿਆਂ ਵਾਂਗ ਪਛਾਨਣ ਤੇ ਰਸੌਲੀ ਨੂੰ ਇੱਕ ਓਪਰੇ ਅੰਗ ਵਜੋਂ ਵੇਖਣ ਲਈ ਟ੍ਰੇਂਡ ਕੀਤੀ ਜਾ ਸਕਦੀ ਹੈ। ਫਿਰ ਫੌਜ ਦੇ ਇਸ ਓਪਰੇ ਅੰਗ ਨੂੰ ਖ਼ਦੇੜਨ ਦੇ ਸੁਭਾਅ ਨੂੰ ਰੋਗ ਠੀਕ ਕਰਨ ਲਈ ਵਰਤਿਆ ਜਾ ਸਕਦਾ ਹੈ। ਕੈਂਸਰ ਚਕਿਤਸਾ ਲਈ ਸੁਰੱਖਿਆ ਪ੍ਰਤੀਰੋਧੀ ਢਾਂਚੇ ਨੂੰ ਵਰਤਣ ਦੇ ਅਜਿਹੇ ਉਪਰਾਲਿਆਂ ਨੂੰ ਲਗਾਤਾਰ ਸਫਲਤਾ ਮਿਲ ਰਹੀ ਹੈ ਭਾਵੇਂ ਅੰਤਿਮ ਮੰਜ਼ਿਲ ਅਜੇ ਕਾਫੀ ਦੂਰ ਹੈ।

**ਅਹਿਮ ਟਿਕਾਣਿਆਂ ਤੇ ਲੱਕ ਤੋੜਵਾਂ ਹਮਲਾ:** ਸਰੀਰ ਦੇ ਲੜਾਕੂ ਯੋਧਿਆਂ ਦੀ ਹਾਰ ਦੇ ਉਕਤ ਸਾਰੇ ਦ੍ਰਿਸ਼ਟਾਂਤ ਗੰਭੀਰ ਹਨ ਪ੍ਰੰਤੂ ਇਹ ਸਾਰੇ 'ਮਾਨਵੀ ਪ੍ਰਤੀਰੋਧੀ ਤਰੁਟੀ ਵਿਸ਼ਾਣੂ' (**HIV**) ਦੀ ਲਾਗ ਦੇ ਸਾਹਮਣੇ ਤੁੱਛ ਹੀ ਸਾਬਤ ਹੁੰਦੇ ਹਨ। ਇਹ ਵਿਸ਼ੈਲਾ ਦੁਸ਼ਮਣ ਵਿਸ਼ੇਸ਼ ਤੌਰ ਤੇ ਸਹਾਇਕ ਟੀ-ਸੈੱਲਾਂ ਦੀ ਬਟਾਲੀਅਨ ਤੇ ਹਮਲਾ ਕਰਦਾ ਹੈ, ਇਸ ਕਾਰਣ ਬੀ-ਸੈੱਲਾਂ ਦੀਆਂ ਹਥਿਆਰ ਫੈਕਟਰੀਆਂ ਨੂੰ ਜੰਗੀ ਪੱਧਰ ਤੇ ਹਥਿਆਰ ਬਣਾਉਣ ਦੀਆਂ ਹਦਾਇਤਾਂ ਨਹੀਂ ਮਿਲਦੀਆਂ ਤੇ ਨਾ ਹੀ ਮਾਰੂ ਟੀ-ਸੈੱਲਾਂ ਦੇ ਟੈਂਕ ਬ੍ਰੀਗੇਡਾਂ ਨੂੰ ਚੌਕਸ ਕੀਤਾ ਜਾ ਸਕਦਾ ਹੈ। ਹੋਰ ਤਾਂ ਹੋਰ ਇਸ ਘਟਨਾ ਕ੍ਰਮ ਤੋਂ ਬੇਖ਼ਬਰ ਦਬਾਓ ਟੀ-ਸੈੱਲ ਆਪਣਾ ਕਾਰਜ ਵਫਾਦਾਰੀ ਨਾਲ ਕਰਨਾ ਜਾਰੀ ਰੱਖਦੇ ਹਨ ਸਿੱਟੇ ਵਜੋਂ ਜਦ ਏਡਜ਼ ਹਮਲਾ ਕਰਦੀ ਹੈ ਤਾਂ ਉਹ ਸਾਰੇ ਰੋਗ ਜਨਕ ਸੂਖ਼ਮ ਜੀਵਾਣੂ ਜਿਹੜੇ ਹਮੇਸ਼ਾ ਆਲੇ ਦੁਆਲੇ ਤਾਕ 'ਚ ਬੈਠੇ ਹੁੰਦੇ ਹਨ, ਮੌਕਾ ਸਾਂਭ ਲੈਂਦੇ ਹਨ। ਦੁਰਬਲ ਜੀਵਾਣੂ ਵੀ ਛਾਲਾਂ ਮਾਰ-ਮਾਰ ਆ ਜਾਂਦੇ ਹਨ। ਸਰੀਰ ਤਾਬੜ ਤੋੜ ਨਿਰੰਤਰ ਹਮਲਿਆਂ ਦੀ ਭਰਮਾਰ ਹੇਠ ਆ ਜਾਂਦਾ ਹੈ ਤੇ ਸੰਭਾਵੀ ਅੰਦਰੂਨੀ ਦਹਿਸ਼ਤਗਰਦ ਬਾਗੀ ਵੀ ਹੌਸਲਾ ਫੜ ਲੈਂਦੇ ਹਨ। ਕੈਂਸਰ ਪੈਦਾ ਹੋ ਜਾਂਦਾ ਹੈ। ਕਿਸੇ ਕਿਸਮ ਦੀ ਕੋਈ ਸੁਰੱਖਿਆ ਛਤਰੀ ਨਾ ਹੋਣ ਕਾਰਣ ਸਰੀਰ ਦਾ ਪੱਕੇ ਤੌਰ ਤੇ ਢੇਅ ਢੇਰੀ ਹੋਣਾ ਤੇ ਮੁਕੰਮਲ ਹਾਰ ਹੀ ਇੱਕੋ ਇੱਕ ਲਾਜ਼ਮੀ ਸਿੱਟਾ ਰਹਿ ਜਾਂਦਾ ਹੈ। **

#203/13, ਮੋਹਾਲੀ ਇੰਪਲਾਈਜ਼ ਕੋਆਪ੍ਰੇਟਿਵ ਸੁਸਾਇਟੀ, ਸੈਕਟਰ 68, ਮੋਹਾਲੀ (98145-35005)

# ਦਾਦੀ ਮਾਂ-ਨਾਨੀ ਮਾਂ

ਅਵਤਾਰ ਸਿੰਘ ਉਜ਼ਾਪੜ

ਜਦੋਂ ਦਾਦੀ ਮਾਂ ਦੀ ਕਹਾਣੀ ਖ਼ਤਮ ਹੋਈ ਰਾਤ ਬੜੀ ਡੂੰਘੀ ਹੋ ਚੁੱਕੀ ਸੀ। ਕਹਾਣੀ ਸੁਣਦੇ-ਸੁਣਦੇ ਬੱਚੇ ਬੱਚੇ ਸੌਣ ਲੱਗ ਪਏ ਸਨ। ਨਾਨਕਿਆਂ ਦੇ ਵਿਸ਼ਾਲ ਵਿਹੜੇ ਵਿੱਚ ਸੁਖ਼ ਨਾਲ ਅੱਜ ਸਾਰਾ ਹੀ ਟੱਬਰ ਜੁੜਿਆ ਹੋਇਆ ਸੀ।ਆਕਾਸ਼ ਵਿੱਚ ਟਿਮਟਿਮਾਉਂਦੇ ਤਾਰੇ ਅਤੇ ਕਿਤੇ-ਕਿਤੇ ਜਗਮਗਾਉਂਦੀਆਂ ਟਟੈਣਾਂ-ਮੱਖੀਆਂ ਤੋਂ ਬਗੈਰ ਹੋਰ ਕੋਈ ਵੀ ਬੱਤੀ ਨਹੀਂ ਸੀ ਬਲ਼ ਰਹੀ। ਸੰਨਾਟੇ ਦੀ ਬੁੱਕਲ ਮਾਰਦੀ ਹੋਈ ਰਾਤ ਰਾਣੀ ਇਹ ਸਾਰਾ ਜਲਵਾ ਦੇਖਣ ਵਾਸਤੇ ਚੁੱਪ ਹੁੰਦੀ ਜਾ ਰਹੀ ਸੀ। ਗਿੱਦੜਾਂ ਦੇ ਹੁਆਂਕਣ ਦੀ ਆਵਾਜ਼ ਸੁਣਕੇ, ਕਿਤੇ ਕਿਤੇ ਕੁੱਤਿਆਂ ਦੇ ਭੌਂਕਣ ਦੀ ਆਵਾਜ਼ ਤੋਂ ਬਗੈਰ ਲਗਦੈ ਸਾਰੇ ਹੀ ਜੀਵ ਸੌਂ ਗਏ ਸਨ ਜਾਂ ਸੌਣ ਦੀ ਤਿਆਰੀ ਵਿੱਚ ਸਨ। ਇੱਕ ਵਾਰ ਜੀਤ ਕੌਰ ਦੇ ਚੁਬਾਰੇ ਤੋਂ ਚੁਗਲਾਂ (ਉੱਲੂ) ਦੇ ਚੂਕਣ ਦੀ ਕੰਨ ਪਾੜਵੀਂ ਆਵਾਜ਼ ਵੀ ਆਈ ਸੀ... ਬੜੀ ਹੀ ਡਰਾਉਣੀ ਜਿਹੀ-ਭਿਆਨਕ ਜਿਹੀ ਪਰ ਹੁਣ ਸ਼ਾਂਤੀ ਸੀ। ਚੁਗਲ ਢਾਹੇ ਵੱਲ ਨੂੰ ਉਡਾਰੀ ਮਾਰ ਗਏ ਸਨ। ਚਾਚੇ ਗੁਰਬਚਨ ਸਿੰਘ ਦੀ ਕੋਠੀ ਵਾਲੀ ਥਾਂ ਇੱਕ ਬੁੱਢੀ ਪੁਰਾਣੀ ਜਿਹੀ ਕਿੱਕਰ 'ਤੇ ਇੱਲ੍ਹ ਦੇ ਆਲ੍ਹਣੇ ਵਿੱਚੋਂ ਵੀ ਹੁਣ ਕਾਫੀ ਦੇਰ ਤੋਂ ਦੁੱਧ ਦੀ ਆਵਾਜ਼ ਹੀ ਪਸਰ ਰਹੀ ਸੀ। ਕਾਲਾ ਜਿਹਾ ਪ੍ਰਕਾਸ਼ ਆਪਣੇ ਆਪ ਨੂੰ ਨ੍ਹੇਰਾ ਕਹਾਉਣ ਵਾਸਤੇ ਦੂਰ-ਦੂਰ ਤੱਕ ਪੱਸਰਿਆ ਹੋਇਆ ਸੀ। ਵਿਹੜੇ ਵਿੱਚ ਲੱਗੀ ਰਾਤ ਰਾਣੀ ਵੀ ਪੂਰੇ ਜੋਬਨ ਤੇ ਸੀ। ਚੁਫ਼ੇਰੇ ਮਹਿਕਾਂ ਹੀ ਮਹਿਕਾਂ, ਸੁਗੰਧਾਂ ਨਾਲ ਪੂਰਾ ਘਰ ਭਰਕੇ ਵੀ ਮਹਿਕਦੀ ਹੀ ਜਾ ਰਹੀ ਸੀ।

ਕਦੇ ਦਾਦੀ ਮਾਂ ਅਤੇ ਕਦੇ ਨਾਨੀ ਮਾਂ ਦਾ ਬਗੀਚਾ ਵੀ ਅੱਜ ਭਰ ਜੋਬਨ 'ਤੇ ਖਿੜਿਆ ਪਿਆ ਸੀ। ਚੰਡੀਗੜ੍ਹ ਵਾਲੀ ਛੋਟੀ ਦੋਹਤੀ ਦੂਸਰੇ ਨਿਆਣਿਆਂ ਵੱਲ ਦੇਖਕੇ ਕਦੀ ਦਾਦੀ ਮਾਂ ਕਹਿ ਦੇਂਦੀ ਤੇ ਕਦੇ ਨਾਨੀ ਮਾਂ ਕਹਿ ਆਖ ਕੇ ਆਪਣੀ ਜਗਿਆਸਾ ਨਾਲ ਦੀ ਨਾਲ ਹੀ ਜਾਹਰ ਕਰੀ ਜਾ ਰਹੀ ਸੀ। ਬੀਬੀ ਰਾਣੀ-ਬੜੀ ਸਿਆਣੀ ਜਹੀ ਬਣੀ ਉਹ ਆਪ ਇਕੱਲੀ ਹੀ ਹੁੰਗਾਰਾ ਭਰਨ ਲਈ ਬਜ਼ਿਦ ਸੀ। ਕੋਈ ਦੂਸਰਾ ਬੱਚਾ ਬੋਲ ਪੈਂਦਾ ਜਾਂ ਮਾੜੀ ਮੋਟੀ ਵੀ ਆਵਾਜ਼ ਕਰਦਾ ਤਾਂ ਉਹ ਪਹਿਲਾਂ ਚਪੇੜ ਦਿਖਾਉਂਦੀ ਤੇ ਫੇਰ ਚੁੱਪ ਹੋਣ ਦਾ ਆਦੇਸ਼ ਵੀ ਨਾਲ ਦੀ ਨਾਲ ਹੀ ਦੇ ਦਿੰਦੀ।

ਸਾਰੇ ਭੈਣ ਭਰਾਵਾਂ ਦਾ ਪੂਰੇ ਦਾ ਪੂਰਾ ਪਰਿਵਾਰ ਇਕੱਠਾ ਹੋਵੇ, ਇਹੋ ਜਿਹਾ ਮੌਕਾ ਕਦੇ-ਕਦੇ ਹੀ ਬਣਦਾ ਸੀ। ਜਦੋਂ ਸਾਰੇ ਮਿਲ ਬੈਠਦੇ ਤਾਂ ਬਹੁਤ ਰੌਣਕ ਲੱਗ ਜਾਂਦੀ ਸੀ। ਸਾਰੇ ਹੀ ਭੈਣ ਭਰਾਵਾਂ ਦਾ ਸਾਹ ਵਿੱਚ ਸਾਹ ਸੀ। ਹਰ ਸਾਲ ਸਾਰੇ ਹੀ ਬੱਚੇ ਛੁੱਟੀਆਂ ਵਿੱਚ ਟੱਪਕੇ ਦੇ ਅੰਬ ਚੂਪਣ ਲਈ ਸੀਰੋਵਾਲ ਆ ਜਾਂਦੇ ਸਨ। ਇਹ ਉਹਨਾਂ ਦੀ ਸਭ ਤੋਂ ਵੱਡੀ ਪਿਕਨਿਕ ਸੀ ਅਤੇ ਮਨਭਾਉਂਦਾ ਹਿਲ ਸਟੇਸ਼ਨ ਵੀ ਨਾਨਕਾ ਘਰ ਹੀ ਸੀ। ਰੋਜ਼ ਰਾਤੀਂ ਦਾਦੀ ਮਾਂ ਓਨੀ ਦੇਰ ਕਹਾਣੀਆਂ ਸੁਣਾਉਂਦੀ ਰਹਿੰਦੀ ਜਦੋਂ ਤਾਈਂ ਸਾਰੇ ਹੀ ਬੱਚੇ ਘੂਕ ਸੌਂ ਜਾਂਦੇ।

ਕਹਾਣੀਆਂ ਆਮ ਤੌਰ ਤੇ ਅੱਛੇ ਅਤੇ ਬਹਾਦਰ ਬੱਚਿਆਂ ਦੀਆਂ, ਦੇਵੀ ਦੇਵਤਿਆਂ, ਸੂਰਬੀਰ ਯੋਧਿਆਂ ਦੀਆਂ ਜਾਂ ਫਿਰ ਝੂਠ ਉੱਪਰ ਸੱਚ ਦੀ ਜਿੱਤ ਦੀਆਂ ਹੁੰਦੀਆਂ ਸਨ।

ਮਾਂ ਦੀਆਂ ਕਹਾਣੀਆਂ ਵਿੱਚ ਕਦੀ ਵੀ ਵਹਿਮਾਂ ਭਰਮਾਂ, ਜਾਦੂ-ਟੂਣਿਆਂ ਜਾਂ ਚੁੜੇਲਾਂ-ਭੂਤਾਂ ਦਾ ਕੋਈ ਵੀ ਜ਼ਿਕਰ ਨਹੀਂ ਸੀ ਹੁੰਦਾ। ਚੜ੍ਹਦੀਆਂ ਕਲਾ ਦੀ ਪ੍ਰਤੀਕ ਸੀ ਦਾਦੀ ਮਾਂ-ਨਾਨੀ ਮਾਂ।

ਮਾਂ ਦੀ ਆਵਾਜ਼ ਮਿੱਠਾ-ਮਿੱਠਾ, ਮਧੁਰ-ਮਧੁਰ ਰਸ ਬਣਕੇ ਟਪਕਦੀ ਸੀ। ਉਹ ਆਮ ਜਿਹੀਆਂ ਗੱਲਾਂ ਨੂੰ ਹੀ ਕਹਾਣੀਆਂ ਬਣਾ ਕੇ ਐਸਾ ਰਸ ਭਰ ਦੇਂਦੀ ਕਿ ਬੱਚੇ ਦੇਰ ਰਾਤ ਖੁੰਭਾਂ ਵਾਂਗ ਚੁਸਤ-ਫੁਰਤ ਬੈਠੇ ਸੁਣਦੇ ਰਹਿੰਦੇ ਜਿਵੇਂ ਕਾਰਟੂਨ ਦੀ ਫਿਲਮ ਚਲਦੀ ਹੋਵੇ। ਕਹਾਣੀ ਸੁਣਦੇ ਨਹੀਂ ਸਗੋਂ ਦੇਖ਼ਦੇ ਹੋਣ, ਉਨ੍ਹਾਂ ਦੀਆਂ ਅੱਖਾਂ ਦੀ ਚਮਕ ਪਲ-ਪਲ ਇਸ ਗੱਲ ਦੀ ਸ਼ਾਹਦੀ ਭਰਦੀ ਰਹਿੰਦੀ। ਸਾਰਾ ਕੁਝ, ਇੱਕ-ਇੱਕ ਸ਼ਬਦ ਉਹ ਬੜੇ ਗਹੁ ਨਾਲ ਸੁਣਦੇ। ਮਾਂ ਦੀ ਭਾਸ਼ਾ ਹੀ ਐਸੀ ਸੀ, ਸ਼ੈਲੀ ਐਨੀ ਜਾਨਦਾਰ ਸੀ ਕਿ ਬੱਚੇ ਤਾਂ ਕੀ, ਕਈ ਬੜੇ ਵੀ ਦਿਲ ਥੰਮ ਕੇ ਬੈਠ ਜਾਂਦੇ ਸਨ।

"ਮਾਂ ਬਿਨਾਂ ਕੌਣ ਦੱਸਦਾ ਹੈ ਇਹਨਾਂ ਨੂੰ ਇਹ ਸਾਰਾ ਕੁਝ ?"

ਬੱਚਿਆਂ ਦੀ ਕਾਵਾਂ ਰੌਲੀ ਫਿਰ ਛਿੜ ਪਈ ਤੇ ਮਾਂ ਦੀਆਂ ਸੋਚਾਂ ਦੀ ਤੰਦ ਟੁੱਟ ਗਈ। ਉਹਨਾਂ ਕਹਾਣੀ ਸੁਣਾਉਣੀ ਸ਼ੁਰੂ ਕਰ ਦਿੱਤੀ।

"ਬੱਚਿਓ! ਗੱਲ ਉਦੋਂ ਦੀ ਹੈ ਜਦੋਂ ਮੈਂ ਵੀ ਤੁਹਾਡੇ ਵਾਂਗ ਦਸ ਬਾਰਾਂ ਕੁ ਸਾਲ ਦੀ ਹੋਵਾਂਗੀ। ਜ਼ਿਮੀਦਾਰ ਘਰ ਵਿੱਚ ਦੁੱਧ-ਘਿਓ ਦੀ ਖੁੱਲ੍ਹ-ਖੇਲ ਸੀ। ਮੈਂ ਆਪਣੇ ਬਾਪੂ ਤੇ ਬੇਬੇ ਵਾਂਗੂੰ ਹੱਡੋਂ ਪੈਰੋਂ ਖੁੱਲ੍ਹੀ ਡੁੱਲ੍ਹੀ ਸਾਂ। ਹਿੰਮਤ ਅਤੇ ਦਲੇਰੀ ਦੇ ਤਾਂ ਕਹਿਣੇ ਹੀ ਕੀ ਸਨ। ਕੋਈ ਡਰ-ਡੁਰ ਕਦੇ ਮੇਰੇ ਨੇੜੇ ਨਹੀਂ ਸੀ ਢੁੱਕਿਆ। ਸਾਡੀ ਖ਼ੇਤੀ ਵੀ ਬੜੀ ਤਕੜੀ ਸੀ। ਮੇਰੇ ਬਾਪੂ ਜੀ ਮਿਲਟਰੀ ਦੇ ਬਹੁਤ ਵੱਡੇ ਰਿਟਾਇਰਡ ਅਫ਼ਸਰ ਸਨ। ਉਹਨਾਂ ਬਹੁਤ ਹੀ ਸੋਹਣੀ ਦੂਰ ਤਾਈਂ ਮਾਰ ਕਰਨ ਵਾਲੀ ਰਾਈਫ਼ਲ ਵੀ ਰੱਖੀ ਹੋਈ ਸੀ। ਮੈਂ ਵੀ ਉਦੋਂ ਚੰਗਾ ਨਿਸ਼ਾਨਾ ਲਾਉਣ ਲੱਗ ਪਈ ਸਾਂ। ਮੈਂ ਟਰੈਕਟਰ ਵੀ ਸਾਲ 'ਚ ਚਲਾਉਣਾ ਸਿੱਖ ਲਿਆ ਸੀ। ਸਾਡੇ ਕੋਲ ਕੋਠੇ ਜਿੱਡਾ ਉੱਚਾ ਲਾਲ ਰੰਗ ਦਾ ਰਸ਼ੀਅਨ ਟਰੈਕਟਰ ਸੀ। ਜਦੋਂ ਚਾਲੂ ਹੁੰਦਾ ਸੀ ਤਾਂ ਸਾਰਾ ਪਿੰਡ ਜਾਗ ਪੈਂਦਾ ਸੀ। ਤਾਕਤ ਏਨੀ ਸੀ ਕਿ ਸਾਰਾ ਪਿੰਡ ਮਗਰ ਬੰਨ੍ਹ ਦੇਈਏ ਤਾਂ ਨੰਦਪੁਰ ਦਾ ਮੇਲਾ ਦਿਖਾ ਲਿਆਵੇ। ਉਸ ਨਾਲ ਅਸੀਂ ਬੰਜਰ ਪਈ ਜ਼ਮੀਨ ਉਪਜਾਊ ਬਣਾ ਲਈ ਸੀ। ਇਸ ਤੋਂ ਪਹਿਲਾਂ ਚਾਰ ਚੁਫ਼ੇਰੇ ਸਾਰੀ ਜ਼ਮੀਨ ਵਿੱਚ ਝਾੜ-ਝੀਂਡੇ ਅਤੇ ਅਰਧ-ਜੰਗਲ ਵਰਗੀ ਹਾਲਤ ਸੀ।

ਹੁਣ ਸਾਰੀ ਜ਼ਮੀਨ ਨਿਆਈਂ ਬਣ ਗਈ ਸੀ। ਹੋਰ ਫਸਲਾਂ ਤੋਂ ਇਲਾਵਾ ਸਾਡੇ ਖ਼ੇਤਾਂ ਵਿੱਚ ਹਦਵਾਣੇ, ਖ਼ਰਬੂਜੇ ਅਤੇ ਫੱਟਾਂ ਵੀ ਬਹੁਤ ਸਵਾਦਿਸ਼ਟ ਹੁੰਦੀਆਂ ਸਨ। ਸਾਡਾ ਖੂਹ ਪਿੰਡੋਂ ਕੋਹ-ਕੁ ਭਰ ਵਾਟ ਤੇ ਸੀ। ਖੂਹ ਦੇ ਆਲੇ ਦੁਆਲੇ ਤੱਕ ਸਾਡੀ ਹੀ ਜ਼ਮੀਨ ਸੀ। ਸਾਡੀ ਜ਼ਮੀਨ ਵਿੱਚ ਇੱਕ ਝਿੜੀ ਵੀ ਸੀ ਜੋ ਬਜ਼ੁਰਗਾਂ ਇਸ ਕਰਕੇ ਨਹੀਂ ਪੁੱਟੀ ਸੀ ਕਿ ਉਸ ਵਿੱਚ 'ਭੂਤ-ਚੁੜੇਲ' ਰਹਿੰਦੇ ਸਨ। ਇਹ ਡਰ ਤੇ ਭਰਮ ਲੋਕਾਂ ਦੇ ਦਿਲ ਵਿੱਚ ਏਨਾ ਘਰ ਕਰ ਚੁੱਕਾ ਸੀ ਕਿ ਉਸਨੂੰ ਕੱਟਣ ਵੱਢਣ ਦੀ ਗੱਲ ਤਾਂ ਬੜੀ ਦੂਰ ਰਹੀ, ਕੋਈ ਉੱਥੋਂ ਦਾਤਣ ਤੱਕ ਤੋੜਨ ਦੀ ਹਿੰਮਤ ਨਹੀਂ ਸੀ ਕਰਦਾ। ਉਸ ਝਿੜੀ ਦੇ ਬਾਰੇ ਕਈ ਤਰ੍ਹਾਂ ਦੀਆਂ ਕਥਾ-ਕਹਾਣੀਆਂ ਵੀ ਪ੍ਰਚੱਲਿਤ ਸਨ। ਕੋਈ ਉਸਨੂੰ ਬਹੁਤ ਹੀ ਸ਼ਕਤੀ ਦੱਸਦਾ,ਕੋਈ ਕਾਲੀ ਭੂਤਨੀ ਅਤੇ ਹੁੱਡਾਂ ਵਾਲੇ ਬਹੁਤ ਹੀ ਡਰਾਉਣੇ ਤੇ ਖ਼ਤਰਨਾਕ ਭੂਤ ਨੂੰ ਅੱਖੀਂ ਦੇਖਣ ਦਾ ਦਾਅਵਾ ਕਰਦਾ। ਕੋਈ ਕਹਿੰਦਾ ਕਿ ਇੱਥੇ ਛਲੇਡਾ ਰਹਿੰਦਾ ਹੈ। ਜਿੰਨੇ ਮੂੰਹ ਓਨੀਆਂ ਹੀ ਗੱਲਾਂ, ਪੁੱਤ.... ਮੁਕਦੀ ਗੱਲ ਉਸ ਝਿੜੀ ਵੱਲ ਤੱਕਣ ਦੀ ਕਿਸੇ ਦੀ ਹਿੰਮਤ ਨਹੀਂ ਸੀ ਪੈਂਦੀ।" ਕਹਿ ਕੇ ਦਾਦੀ ਮਾਂ ਇਹ ਦੇਖ਼ਣ ਵਾਸਤੇ ਚੁੱਪ ਕਰ ਗਈ ਕਿ ਬੱਚੇ ਧਿਆਨ ਵੀ ਦੇ ਰਹੇ ਹਨ ਜਾਂ......।

ਸਾਰੇ ਬੱਚੇ ਫਿਰ ਉਤਾਵਲੇ ਹੋ ਗਏ। '...' ਸੀਂ ਫੇਰ...ਫੇਰ...ਫੇਰ... ਕੀ ਹੋਇਆ ਦਾਦੀ ਮਾਂ ? ਫਿਰ ਉੱਥੇ ਭੂਤ ਆ ਗਏ ? ਛਲੇਡਾ ਨਿਕਲਿਆ ? ਕੀ ਨਿਕਲਿਆ ਨਾਨੀ ਮਾਂ....ਜਲਦੀ ਦੱਸੋ ਨਾ...... ਰੁਕ ਕਿਉਂ ਗਏ ? ਦਾਦੀ ਮਾਂ.....ਨਾਨੀ ਮਾਂ.....ਨਾਨੀ ਮਾਂ......ਨਾਨੀ ਮਾਂ...... ਸੁਣਾਓ ਨਾ ਫਿਰ ਕੀ ਹੋਇਆ ?

"ਮਾਂ, ਇਹ ਝਿੜੀ ਕੀ ਹੁੰਦੀ ਆ ?"

"ਉਸ ਝਿੜੀ ਵਿੱਚ ਇੱਕ ਵੀਰਾਨ ਖੂਹ ਸੀ ਅਤੇ ਇੱਕ ਪੁਰਾਣੀ ਜਿਹੀ ਸਮਾਧ ਵੀ ਸੀ।" ਦਾਦੀ ਮਾਂ ਨੇ ਦੱਸਿਆ।

"ਮਾਂ ਜੀ ਇਹ ਸਮਾਧ ਕੀ ਹੁੰਦੀ ਆ ?" "ਇਹ ਧਿੜੀ ਤੀ ਹੁੰਦੀ ਆ, ਮਾਂਦੀ ? " "ਦੱਸੋ ਨਾ ਕੀ ਹੁੰਦੀ ਆ ਸਮਾਧ ? ਜਿੱਥੇ ਸੱਪ ਰਹਿੰਦੇ ਆ 'ਸਨੇਕ' ਜੋ ਬੱਚਿਆਂ ਨੂੰ ਫੜ ਲੈਂਦੇ ਆ ਮਾਂ ਜੀ ਓਹੋ ?" ਬੱਚਿਆਂ ਦੀ ਜਗਿਆਸਾ ਦੇਖ਼ ਕੇ ਦਾਦੀ ਨੇ ਆਪਣੀ ਜੀਵਨ ਗਾਥਾ ਅੱਗੇ ਤੋਰੀ, "ਪੁੱਤ ਝਿੜੀ ਵਿੱਚ ਬਹੁਤ ਸਾਰੇ ਦਰੱਖ਼ਤ ਕੱਖ਼-ਕੰਡਾ, ਝਾੜ-ਝੀਂਡਾ, ਕੰਡਿਆਲੀਆਂ ਝਾੜੀਆਂ, ਸਿਉਂਕ ਆਦਿ ਦੀਆਂ ਬਰਨੀਆਂ, ਭਾਵ ਐਨਾ ਘਿੱਚ-ਘਚਾਲਾ ਹੁੰਦਾ ਬਈ ਬੰਦਾ ਦੇਖ਼ ਕੇ ਊਂ ਈਂ ਡਰ ਜਾਵੇ ਅਤੇ ਸਮਾਧ ਹੁੰਦੀ ਆ ਮਧਰੇ ਜਿਹੇ ਮੇਜ਼ ਕੁ ਜਿੰਨੀ ਉੱਚੀ, ਇੱਕ ਪਾਸੇ ਆਲ੍ਹਾ ਜਿਹਾ ਰੱਖਕੇ ਦੀਵਾ ਆਦਿ ਕਰਨ ਲਈ ਬਣਾਈ ਗਈ ਬਿਮਾਰੀ ਘਰ ਜੋ ਲੋਕਾਂ ਨੂੰ ਡਰਾਉਣ ਦੇ ਕੰਮ ਆਉਂਦੀ ਹੈ। ਦੇਖ਼ ਲਓ ਪੁੱਤ! ਆਪਣੇ ਹੱਥੀਂ ਆਪੇ ਹੀ ਇੱਟਾਂ ਸੀਮੇਂਟ ਨਾਲ ਬੰਦਾ ਕੁਝ ਬਣਾਉਂਦਾ ਹੈ ਅਤੇ ਫੇਰ ਉਸ ਅੱਗੇ ਆਪ ਹੀ ਨੱਕ ਗੋਡੇ ਰਗੜਨ ਲੱਗ ਪੈਂਦਾ ਹੈ। ਆਪੇ ਬਣਾ ਕੇ ਫੇਰ ਆਪੇ ਹੀ ਕਿਤਾਬਾਂ, ਮਕਾਨਾਂ, ਪੱਥਰਾਂ ਤੇ ਸਮਾਧਾਂ ਮੂਹਰੇ ਲੇਲੜੀਆਂ ਕੱਢਣ ਵਾਲਾ ਬੰਦਾ ਹੋਊਗਾ ਕੇ ਬਤਾਊਂ ? "

"ਬਤਾਊਂ ਬੰਦਾ...., ਬੰਦਾ ਬਤਾਊਂ ...!" ਕਰਦੇ-ਕਰਦੇ ਨਿਆਣੇ ਖਿੜ-ਖਿੜਾ ਕੇ ਹੱਸ ਰਹੇ ਸਨ। ਉਹਨਾਂ ਦੇ ਚਿਹਰਿਆਂ ਤੋਂ ਇਓਂ ਲੱਗ ਰਿਹਾ ਸੀ ਜਿਵੇਂ ਉਹਨਾਂ ਦੇ ਸਿਰ ਤੋਂ ਮਣਾਂ ਮੂੰਹੀਂ ਭਾਰ ਉੱਤਰ ਗਿਆ ਹੋਵੇ। ਉਹਨਾਂ ਦੀ ਖੁਸ਼ੀ ਦਾ ਕੋਈ ਵੀ ਅੰਤ ਨਹੀਂ ਸੀ। ਚੰਡੀ-ਚੱਪਾ ਕਰਦੇ ਸਾਰੇ ਮੱਛਰ ਗਏ ਸਨ। ਹੁਣ ਮਾਂ ਦੇ ਚਿਹਰੇ ਤੇ ਵੀ ਸਕੂਨ ਅਤੇ ਸ਼ਾਂਤੀ ਬਿਰਾਜੀ ਸੀ। ਇਹ ਸਾਰਾ ਤੀਰ ਟਿਕਾਣੇ ਲੱਗਣ ਦਾ ਚਮਤਕਾਰ ਸੀ। ਕੁੱਝ ਬੱਚੇ ਹੁਣ ਗੋਡਿਆਂ ਭਾਰ ਹੋ ਗਏ ਸਨ। ਸਾਰਿਆਂ ਨੇ ਗੌਂਦ ਵਾਂਗ ਕੰਨ ਚੁੱਕੇ ਹੋਏ ਸਨ।

"ਧੰਨ ਵਾਹਿਗੁਰੂ-ਤੂੰ ਧੰਨ ਆਂ- ਬਾਬਾ ਨਾਨਕਾ ਤੇਰੀ ਧੰਨ ਕਮਾਈ।" ਦਾਦੀ ਮਾਂ ਫ਼ੁੱਲੀ ਨਹੀਂ ਸੀ ਸਮਾ ਰਹੀ। "ਹੋਣਗੇ ਕਿਉਂ ਨੀ ਖ਼ੁਸ਼-ਆਖ਼ਰ ਮੇਰਾ ਖ਼ੂਨ ਆ-ਕਰਨਲ ਰਣਜੋਧ ਸਿੰਘ ਦਾ ਲਹੂ ਦੌੜ ਰਿਹਾ ਇਹਨਾਂ ਦੀਆਂ ਨਾੜਾਂ 'ਚ। " ਉਹ ਫਿਰ ਚੁੱਪ ਕਰ ਗਈ, ਜਵਾਨੀ ਵੇਲਾ ਉਸਨੂੰ ਆਪਣੇ ਅੰਦਰ ਹੀ ਪਿਕਚਰ ਵਾਂਗ ਦਿਸਣ ਲੱਗ ਪਿਆ ਸੀ।

"ਬੱਚਿਓ, ਤੁਹਾਨੂੰ ਪਤੈ ਕਿੰਨੇ ਵੱਡੇ ਜਰਨੈਲ ਸਨ ਤੁਹਾਡੇ ਦਾਦਾ ਜੀ ? " "ਹਾਂ-ਹਾਂ ਪੁੱਤ, ਤੁਹਾਡੇ ਨਾਨਾ ਜੀ...ਮੇਰੇ ਸੋਹਣੇ ਪੁੱਤ ਦੇ ਨਾਨਾ ਜੀ।" ਚੰਡੀਗੜ੍ਹ ਵਾਲੇ ਜੀਤੇ ਨੇ ਫਿਰ ਗਲਤੀ ਫੜ੍ਹ ਲਈ ਸੀ।

"ਮਾਂ ਜੀ ਫੇਰ ?"

"ਫੇਰ ਕੀ ਪੁੱਤ, ਮੇਰਾ ਇੱਕ ਵੀਰ ਲਾਹੌਰ ਕਾਲਿਜ ਪੜ੍ਹਦਾ ਸੀ। ਉਹ ਵੀ ਬਹੁਤ ਬਹਾਦਰ ਸੀ, ਮੰਨਿਆ-ਤੰਨਿਆ ਅਥਲੀਟ ਅਤੇ ਵਹਿਮਾਂ-ਭਰਮਾਂ ਦਾ ਡੱਟ ਕੇ ਖੰਡਨ ਕਰਨ ਵਾਲਾ। ਇਹ ਮੇਰਾ ਵੀਰਾ ਮੈਨੂੰ ਤਰਕਸ਼ੀਲ ਸੋਚ ਵਾਲੀ ਇੱਕ ਬਹਾਦਰ ਲੜਕੀ ਕਹਿ ਕੇ ਬੁਲਾਉਂਦਾ ਸੀ। ਉਸੇ ਨੇ ਹੀ ਮੇਰੀ ਸੋਚ ਨੂੰ ਤੇਜ਼-ਤਰਾਰ ਅਤੇ ਸਪਸ਼ਟ ਧਾਰ-ਦਾਰ ਬਣਾਉਣ ਦੀ ਠਾਣੀ ਹੋਈ ਸੀ। ਉਹ ਮੈਨੂੰ ਪਹਿਲਾਂ ਹੀ ਕਹਿ ਚੁੱਕਾ ਸੀ ਕਿ ਹੁਣ ਮੇਰੀ ਭੈਣ ਜਵਾਨ ਹੋ ਗਈ ਹੈ, ਹੁਣ ਮੈਂ ਇਕੱਲਾ ਨਹੀਂ ਹਾਂ। ਹੁਣ ਅਸੀਂ ਦੋ ਹਾਂ। ਐਤਕੀ ਛੁੱਟੀਆਂ ਵਿੱਚ ਆਪਾਂ ਇਸ ਝਿੜੀ ਵਿੱਚੋਂ ਸਾਰੇ ਹੀ ਚੁੜੇਲਾਂ-ਭੂਤ ਕੱਢ ਦੇਣੇ ਹਨ।"

ਲੋਕਾਂ ਦਾ ਮੰਨਣਾ ਸੀ ਕਿ ਅਗਰ ਅਸੀਂ ਇਸ ਝਿੜੀ ਨੂੰ ਮਾੜਾ ਮੋਟਾ ਵੀ ਛੇੜਨ ਦੀ ਕੋਸ਼ਿਸ਼ ਕੀਤੀ ਤਾਂ ਸਾਡਾ ਕੁੱਲ ਨਾਸ਼ ਵੱਟ ਵੱਟ 'ਤੇ ਪਿਐ। ਪੀਰ ਨੇ ਸਾਰੇ ਹੀ ਰੋਲ ਸੁੱਟਣੇ ਆ...ਬਚਣਾ ਕੋਈ ਨਹੀਂ!

ਮੇਰੇ ਵੀਰੇ ਨੂੰ ਦੋ ਕਿੱਲੇ ਬੇਕਾਰ ਪਈ ਜ਼ਮੀਨ ਦੀ ਚਿੰਤਾ ਸੀ। ਉਹ ਕਈ ਵਾਰ ਕਹਿੰਦਾ ਸੀ। "ਇਹ ਬੰਜਰ, ਬਿਲਕੁਲ ਅਰਧ ਜੰਗਲ ਜ਼ਮੀਨ, ਬਗੈਰ ਖ਼ਾਦ ਮਿੱਟੀ ਤੋਂ, ਬਿਨਾਂ ਕਿਸੇ ਢੇਰ ਪਾਣੀ ਤੋਂ ਕਿੰਨੀ ਉੱਪਜ ਦੇ ਰਹੀ ਹੈ। ਬੇਅੰਤ ਝਾੜ......ਬੱਲੇ-ਬੱਲੇ, ਕਿੰਨਾ ਵਹਿਮ-ਭਰਮ, ਡਰ-ਸਹਿਮ, ਹੱਦ ਹੀ ਮੁੱਕੀ ਪਈ ਆ।"

ਅਗਰ ਕੋਈ ਉੱਧਰ ਨੂੰ ਮੂੰਹ ਕਰਕੇ ਮੂਤ ਦੇਂਦਾ ਤਾਂ ਪੀਰ ਬੁਖ਼ਾਰ ਬਣਕੇ ਕਈ ਕਈ ਦਿਨਾਂ ਤੱਕ ਉਸ ਨੂੰ ਰਗੜਦਾ ਰਹਿੰਦਾ ਤੇ ਭੁੱਲ ਬਖ਼ਸ਼ਾਉਣ 'ਤੇ ਹੀ ਖਹਿੜਾ ਛੁੱਟਦਾ। "ਅਗਰ ਮੂਤਣ ਵਾਲੇ ਨੂੰ ਸਜ਼ਾ ਹੀ ਨਾ ਮਿਲੇ ਤਾਂ ਹਰ ਕੋਈ ਇਹੀ ਕੁਝ ਕਰੂ! ਨਾਲੇ ਪੀਰ ਲੋਕਾਂ ਦਾ.....ਕੋਈ ਐਰਾ-ਗੈਰਾ ਨਹੀਂ...ਤੇ ਲੋਕ ਇੱਕੀਵੀਂ ਸਦੀ ਦੇ ਸੱਭਿਆ ਸਮਾਜ ਦੇ ਹਨ, ਕੋਈ ਨੱਥੂ-ਖ਼ੈਰਾ ਥੋੜਾ ਆ ? ਸਾਡਾ ਪੀਰ ਹੋਵੇ, ਕੀ ਹੋਇਆ, ਮਗਰ ਉਸਦੇ ਹੋਏ ਹੋਣ ਜਾਂ ਨਾ ਹੋਏ ਹੋਣ ਦਾ ਕੋਈ ਸਬੂਤ ਨਹੀਂ!" "ਕਿਸੇ ਸਬੂਤ ਦੀ ਕੋਈ ਜਰੂਰਤ ਨਹੀਂ।" ਪੀਰ ਸਾਡਾ ਹੈ। ਜਿਵੇਂ ਚਾਹੇ.ਵਰਤੀਏ...ਜਿਵੇਂ ਜੀ ਆਵੇ ਕਰੀਏ.... ਕੋਈ ਮੂਤ ਕਰ ਕਿੱਦਾਂ ਜਾਊ ਉੱਧਰ ਨੂੰ ਮੂੰਹ ਕਰਕੇ। ਕੋਈ ਉਂਗਲੀ ਕਰਕੇ ਤਾਂ ਦੇਖੇ ਪੀਰ ਸਾਡਾ ਆ!

ਲੋਕਾਂ ਦੀ ਇਹ ਪੱਕੀ ਧਾਰਨਾ ਸੀ। ਲੋਕਾਂ ਦੀਆਂ ਗੱਲਾਂ ਸੁਣਕੇ ਕਈ ਵਾਰ ਮੈਂ ਵੀ ਥਿੜਕ ਜਾਂਦੀ ਸਾਂ। ਕਿਸੇ ਤਰ੍ਹਾਂ ਦੇ ਵੀ ਕਿਸੇ ਨੁਕਸਾਨ ਬਾਰੇ ਸੋਚ ਕੇ ਮੈਂ ਥੋੜਾ ਡਰ ਵੀ ਜਾਂਦੀ ਸਾਂ। ਪਰ ਦੂਸਰੇ ਹੀ ਪਲ ਵੀਰ ਦੀ ਕਹੀ ਗੱਲ ਮੈਨੂੰ ਚੁਕੰਨੀ ਕਰ ਦਿੰਦੀ ਸੀ, "ਇਹ ਗੱਲ ਜੀਵਨ ਭਰ...ਆਖਰੀ ਸਾਹ ਤੱਕ ਯਾਦ ਰੱਖੀਂ ਮੇਰੀ ਪਿਆਰੀ-ਪਿਆਰੀ ਬਹਾਦਰ ਭੈਣ, ਕਿ ਨਾ ਕੋਈ ਚਮਤਕਾਰ ਹੁੰਦਾ ਹੈ ਅਤੇ ਨਾ ਹੀ ਕੋਈ ਐਹੋ ਜਿਹੀ ਅਗਿਆਤ ਸ਼ਕਤੀ ਹੈ ਜੋ ਕਿਸੇ ਤੰਤ ਭਾਵ ਨਾਲ ਵਰਤਦੀ ਹੈ। ਇੱਥੇ ਜੋ ਕੁਝ ਵੀ ਹੋ ਰਿਹਾ ਹੈ ਇੱਕ ਸਹਿਜ ਪ੍ਰਕ੍ਰਿਆ ਹੈ।"

ਵੀਰ ਜੀ ਛੁੱਟੀ ਆ ਗਏ ਸਨ। ਪਿਤਾ ਜੀ ਹਰ ਸਾਲ ਦੀ ਤਰ੍ਹਾਂ ਹਜ਼ੂਰ ਸਾਹਿਬ ਦੇ ਦਰਸ਼ਨਾਂ ਨੂੰ ਚਲੇ ਗਏ ਸਨ। ਉਹਨਾਂ ਨੂੰ ਸੇਵਾ ਵਿੱਚ ਦੋ ਕੁ ਮਹੀਨੇ ਦਾ ਸਮਾਂ ਲੱਗ ਜਾਣਾ ਸੀ। ਅਸੀਂ ਪਿੰਡ ਵਿੱਚ ਡੌਂਡੀ ਪਿਟਵਾ ਦਿੱਤੀ ਕਿ ਕੱਲ੍ਹ ਤੋਂ ਝਿੜੀ ਵੱਢਣ ਲੱਗਣਾ ਹੈ, ਜਿਸ ਕਿਸੇ ਨੂੰ ਵੀ ਲੱਕੜੀ-ਬਾਲਣ ਚਾਹੀਦਾ ਹੋਵੇ ਵੱਢ ਕੇ ਲਿਜਾ ਸਕਦਾ ਹੈ।

"ਹੈਂ ਮਾਂ ਜੀ! ਫਿਰ ਭੂਤ 'ਨੀ ਆਏ ? " ਬੱਚੇ ਇੱਕ ਦਮ ਚੌਂਕ ਗਏ ਸਨ।

"ਹਾਂ ਬੇਟੇ ਆਏ....ਤੁਸੀਂ ਸੁਣੋ ਤਾਂ ਸਹੀ!" ਸਾਡੀ ਇਸ ਸਲਾਹ ਤੇ ਪੂਰਾ ਪਿੰਡ ਤ੍ਰਾਹ-ਤ੍ਰਾਹ ਕਰ ਉੱਠਿਆ। ਕੁਝ ਕੁ ਬੰਦਿਆਂ ਤੋਂ ਬਗੈਰ ਸਾਰਾ ਪਿੰਡ ਸਾਡਾ ਵਿਰੋਧੀ ਬਣ ਗਿਆ। ਕਈ ਬਜ਼ੁਰਗ ਤੇ ਬੀਬੀਆਂ ਸਾਡੇ ਘਰ ਆਏ ਅਤੇ ਭਵਿੱਖ ਵਿੱਚ ਹੋਣ ਵਾਲੇ ਨੁਕਸਾਨ ਤੇ ਚਾਨਣਾ ਪਾ ਕੇ ਚਲੇ ਗਏ। ਸਭ ਦਾ ਇੱਕੋ ਮੱਤ ਸੀ, "ਨਿਆਣਿਓਂ, ਮੂਰਖ਼ਾਂ ਵਾਲੇ ਕੰਮ ਨਾ ਕਰੋ, ਛਲੇਡੇ ਨੇ ਤੁਹਾਡਾ ਕਟੁੰਬ-ਨਾਸ਼ ਕਰ ਦੇਣੈਂ, ਤੁਸੀਂ ਝਿੜੀ ਵਾਲੀ ਕਾਲੀ ਭੂਤਨੀ ਨੂੰ ਨਹੀਂ ਜਾਣਦੇ, ਹੁੱਡਾਂ ਵਾਲਾ ਛਲੇਡਾ ਆਦਮ ਖਾਣਾ ਹੈ-ਪੂਰਾ ਪਿੰਡ ਖਾਲੀ ਕਰਨਾ ਪਊ।"

ਅਸੀਂ ਲੋਕਾਂ ਦੀਆਂ ਗੱਲਾਂ ਦਾ ਜਵਾਬ ਹਾਂ-ਹੂੰ ਕਰਕੇ ਦਿੰਦੇ ਰਹੇ। ਜਦੋਂ ਸਾਰੇ ਘਰੀਂ ਚਲੇ ਗਏ ਤਾਂ ਅਸੀਂ ਦੋਵੇਂ ਭੈਣ-ਭਰਾ ਉਦਾਸ ਜਿਹੇ ਬੈਠ ਗਏ। ਸਾਡੇ ਵੱਲ ਦੇਖ਼ ਕੇ ਮਾਤਾ ਜੀ ਬੋਲੇ, "ਪੁੱਤ ਕੀ ਗੱਲ ? ਮੇਰੇ ਸ਼ੇਰ ਬੱਚਿਓ! ਤੁਸੀਂ ਸੂਰਬੀਰ, ਬਹਾਦਰ ਅਣਖ਼ੀ-ਧਰਮੀ ਉਸ ਗੁਰੂ ਨਾਨਕ ਤੇ ਦਸ਼ਮੇਸ਼ ਪਿਤਾ ਦੇ ਜਾਏ ਹੋ ਜਿਸਨੇ ਸਭ ਨੂੰ ਚੜ੍ਹਦੀ ਕਲਾ ਸਿਖਾਈ ਹੈ। ਚੱਲੋ!! ਪਹਿਲੀ ਕੁਹਾੜੀ ਮੈਂ ਮਾਰਾਂਗੀ।"

ਅਸੀਂ ਸਵੇਰੇ ਜਾ ਕੇ ਝਿੜੀ ਵੱਢਣੀ ਸ਼ੁਰੂ ਕਰ ਦਿੱਤੀ। ਮਾਤਾ ਜੀ ਵੀ ਸਾਰੀ ਦਿਹਾੜੀ ਨਾਲ ਹੀ ਰਹੇ।

ਪੂਰੇ ਪਿੰਡ ਵਿੱਚ ਸੁੰਨਸਾਨ ਪਈ ਹੋਈ ਸੀ। ਸਾਡੇ ਵੱਲ ਇੱਕ ਵੀ ਜੀ ਨਹੀਂ ਫ਼ਰਕਿਆ। ਮੋਟੇ ਪਤਲੇ ਦਰੱਖ਼ਤ ਵੱਢ ਵੱਢ ਕੇ ਅਸੀਂ ਸ਼ਾਮ ਤਾਈਂ ਟਰੈਕਟਰ ਚੱਲਣ ਜੋਗਾ ਕਰ ਲਿਆ। ਬੱਸ ਫੇਰ ਕੀ ਸੀ, ਵੀਰੇ ਨੇ ਡੂੰਘੇ ਫਾਲੇ ਛੱਡ ਕੇ ਹਨੇਰਾ ਹੁੰਦੇ ਤੱਕ ਸਾਰੀ ਝਿੜੀ ਉਲਦ-ਫੁਲਦ ਕਰ ਦਿੱਤੀ। ਨਾ ਕੋਈ ਪੀਰ ਨਿਕਲਿਆ ਤੇ ਨਾ ਫਕੀਰ ਸਾਨੂੰ ਕੋਈ ਇੱਲ-ਬਲਾ ਨਾ ਮਿਲੀ। ਬੱਸ ਥੋੜੇ ਬਹੁਤ ਸੱਪ ਸਪੋਲੀਏ ਜਾਂ ਦਮੂੰਹੀਆਂ ਆਦਿ ਜਰੂਰ ਨਿਕਲੀਆਂ ਜੋ ਜਾਂ ਤਾਂ ਕੱਟੀਆਂ ਵੱਢੀਆਂ ਗਈਆਂ ਤੇ ਜਾਂ ਭੱਜ ਗਈਆਂ। ਵਾਹ-ਵਾਹ ਕੇ ਅਸੀਂ ਜ਼ਮੀਨ ਮੈਦੇ ਵਰਗੀ ਬਣਾ ਦਿੱਤੀ। ਹੁਣ ਟਰੈਕਟਰ ਨਾਲ ਖਿੱਚ ਖਿੱਚ ਕੇ ਬਾਹਰ ਸੁੱਟੇ ਦਰਖ਼ਤ ਲੋਕ ਦੇਖ਼ਦਿਆਂ ਦੇਖ਼ਦਿਆਂ ਬਾਲਣ ਵਾਸਤੇ ਲੈ ਗਏ। ਡਰ ਖ਼ਤਮ ਤੇ ਪਿੰਡ ਸੁਰਖ਼ਰੂ ਹੋ ਗਿਆ ਸੀ। ਜੁਗਾਂ-ਜੁਗਾਤਰਾਂ ਦਾ ਕੋੜ੍ਹ ਵੱਢਿਆ ਗਿਆ। ਸਾਰੇ ਪਿੰਡ ਵਿੱਚ ਹੈਰਾਨੀ ਭਰੀ ਖ਼ੁਸ਼ੀ ਦੀ ਲਹਿਰ ਦੌੜ ਗਈ ਸੀ। ਦਿਨ-ਬ-ਦਿਨ ਲੋਕੀਂ ਸਾਨੂੰ ਵਧਾਈਆਂ ਦੇਣ ਲੱਗ ਪਏ ਸਨ।

ਅਸੀਂ ਪਹਿਲੋਂ ਪਹਿਲ ਉੱਥੇ ਖ਼ਰਬੂਜੇ ਬੀਜੇ। ਜਦੋਂ ਖ਼ਰਬੂਜੇ ਹਦਵਾਣੇ ਪੱਕਣ ਲੱਗ ਪਏ ਤਾਂ ਇੱਕ ਰਾਤੀਂ ਭੂਤ ਆ ਪਏ। ਮੈਂ ਖ਼ੇਤੀ ਇਕੱਲੀ ਹੀ ਸੀ।

ਰਾਤੀਂ ਗਿਆਰਾਂ ਕੁ ਵਜੇ ਦੋ ਚੁੜੇਲਾਂ ਅਲਫ਼ ਨੰਗੀਆਂ, ਵਾਲ ਖਿੱਲਰੇ ਹੋਏ, ਸਿਰਾਂ ਤੇ ਲੱਟ-ਲੱਟ ਬਲਦੀ ਅੱਗ ਲੈ ਕੇ ਮੈਨੂੰ ਆਪਣੇ ਵੱਲ ਆਉਂਦੀਆਂ ਦਿਸੀਆਂ। ਪਹਿਲਾਂ ਤਾਂ ਮੈਂ ਥੋੜਾ ਘਬਰਾ ਗਈ ਪਰ ਵੀਰੇ ਦੀ ਗੱਲ ਨੇ ਬਲ ਦਿੱਤਾ ਤੇ ਮੈਂ ਦੂਸਰੇ ਪਲ ਹੀ ਸੰਭਲਕੇ ਦੁਨਾਲੀ ਲੋਡ ਕੀਤੀ ਤੇ ਹਵਾਈ ਫਾਇਰ ਜੜ ਦਿੱਤਾ। ਸ਼ਾਂਤ ਚੁਫ਼ੇਰਾ ਕੰਬ ਗਿਆ। ਮੋਰ ਕੂਕ ਪਏ।

"ਭੈਣ ਦੂਸਰੀ ਨਾ ਚਲਾਈਂ, ਨਹੀਂ ਤਾਂ ਅਸੀਂ ਮਰ ਗਏ-ਭੈਣ-ਸਾਨੂੰ ਬਖ਼ਸ਼!!-ਕੋਈ ਚੁੜੇਲਾਂ ਭੂਤ ਨਹੀਂ-ਮੈਂ ਜਾਗਰ ਹਾਂ ਭੈਣ-ਮੈਂ ਚੰਨਣ ਹਾਂ-ਮੈਂ ਜਾਗਰ-ਮੈਂ ਚੰਨਣ-ਜਾਗਰ।" ਮੈਂ ਆਵਾਜ਼ ਪਹਿਚਾਣ ਲਈ ਸੀ ਪਰ ਮੇਰਾ ਰੋਹ ਅਜੇ ਵੀ ਸੱਤਵੇਂ ਅਸਮਾਨ ਤੇ ਸੀ। ਉੱਧਰੋਂ ਆਵਾਜ਼ ਸੁਣਕੇ ਪੂਰਾ ਪਿੰਡ ਭੱਜਿਆ ਆ ਰਿਹਾ ਸੀ। ਮੈਂ ਫਿਰ ਗਰਜ਼ੀ।

"ਅੱਗ ਵਾਲੇ ਬੱਠਲ ਹੇਠਾਂ ਮੂਧੇ ਮਾਰਕੇ ਦੋਵੇਂ ਹੱਥ ਉੱਪਰ ਵੱਲ ਕਰਕੇ ਖ਼ੜੇ ਹੋ ਜਾਓ! ਨਹੀਂ ਤਾਂ ਹੁਣੇ ਪਰੁੰਨ ਦਿਆਂਗੀ।"

ਉਹ ਇੱਕ ਦਮ ਹੱਥ ਉੱਪਰ ਕਰਕੇ ਖੜ੍ਹ ਗਏ। ਸਾਰਾ ਪਿੰਡ ਆ ਜੁੜਿਆ ਸੀ।

"ਖਿਲਾਉਨੀਆਂ ਤੁਹਾਨੂੰ ਖ਼ਰਬੂਜੇ...!" ਚੱਲੋ ਇੱਕ ਕਤਾਰ 'ਚ ਖ਼ੜ੍ਹੇ ਹੋ ਜਾਓ" ਦੁਨਾਲੀ ਸੇਧ ਕੇ ਨਿਸ਼ਾਨ ਲਾਉਣ ਵਾਂਗ ਕਰਦਿਆਂ ਹੀ ਜਾਗਰ ਤੇ ਚੰਨਣ ਮੇਰੇ ਪੈਰਾਂ ਤੇ ਡਿੱਗ ਪਏ, ਉਹ ਹੁਣ ਸੱਚੀਂ ਭੂਤ ਲੱਗ ਰਹੇ ਸਨ। "ਪੁੱਤ ਇਹਨਾਂ ਦੋਹਾਂ ਭੂਤਾਂ ਤੋਂ ਬਗੈਰ ਮੈਂ ਕਦੀ ਕੋਈ ਭੂਤ ਲਹੀਂ ਦੇਖਿਆ।" ਬੱਚਿਆਂ ਦੀਆਂ ਅੱਖਾਂ ਵਿੱਚ ਚਮਕ ਹਾਲੇ ਵੀ ਜਿਉਂ ਦੀ ਤਿਉਂ ਬਰਕਰਾਰ ਸੀ।

"ਚਲੋ ਪੁੱਤ, ਹੁਣ ਸੌਂ ਜਾਓ। ਅਗਰ ਤੁਸੀਂ ਬਹਾਦਰ ਬਣਕੇ ਰਹੋਗੇ ਤਾਂ ਸੁੱਖ ਪਾਓਗੇ।" "ਮਾਂ ਨਾਨੀ....ਦਾਦੀ ਮਾਂ, ਕੱਲ੍ਹ ਵੀ ਇਹੋ ਜਿਹੀ ਕਹਾਣੀ ਸੁਣਾਇਓ, ਅਸੀਂ ਹੁਣ ਕਦੀ ਨਹੀਂ ਡਰਾਂਗੇ...ਦਾਦੀ ਮਾਂ....ਨਾਨੀ ਮਾਂ।"

---

*...ਸਫ਼ਾ 12 ਦੀ ਬਾਕੀ*

ਅੱਜ ਦੂਸਰੇ ਧਰਮਾਂ ਖਿਲਾਫ਼ ਨਫ਼ਰਤ ਭੜਕਾ ਰਹੇ ਵੱਖ ਵੱਖ ਕਿਸਮ ਦੇ ਜਨੂੰਨੀ ਅਨਸਰਾਂ ਦਾ ਪੈਂਤੜਾ ਹੈ। ਹੋਰਨਾਂ ਧਰਮਾਂ ਦੇ ਲੋਕਾਂ 'ਤੇ ਵਰ੍ਹਾਏ ਜਾ ਰਹੇ ਜਨੂੰਨੀ ਅੱਗ ਦੇ ਗੋਲੇ, ਉਹਨਾਂ ਸਭਨਾਂ 'ਕਾਫ਼ਰਾਂ' ਵੱਲ ਸੇਧੇ ਹੋਏ ਹਨ ਜਿਹੜੇ ਇਨ੍ਹਾਂ ਕੱਟੜ ਅਨਸਰਾਂ ਦੇ ਪੁਰਾਨਤਪੰਥੀ ਵਿਸ਼ਵਾਸਾਂ ਅਤੇ ਰਹੁ-ਰੀਤਾਂ ਮੁਤਾਬਕ ਹੋਵੇ ਜਾਂ ਹਿੰਦੂ ਫਿਰਕਾਪ੍ਰਸਤਾਂ ਦੀਆਂ ਪਵਿੱਤਰ ਜਿਉਣ ਰੀਤਾਂ ਸਭਨਾਂ ਦਾ ਸਿੱਟਾ ਔਰਤ ਪ੍ਰਤੀ ਪਿਛਾਂਹਖਿੱਚੂ ਸੰਸਕਾਰਾਂ ਅਤੇ ਉਸ ਉੱਤੇ ਜਗੀਰੂ ਦਾਬੇ ਨੂੰ ਹੋਰ ਵੱਧ ਮਜ਼ਬੂਤ ਅਤੇ ਸਥਾਪਤ ਕਰਨ ਤੋਂ ਬਿਨਾਂ ਹੋਰ ਕੁਝ ਨਹੀਂ ਹੋ ਸਕਦਾ।

ਉਹਨਾਂ ਹਾਲਤਾਂ 'ਚ ਜਦੋਂ ਸਾਡੇ ਮੁਲਕ 'ਚ ਔਰਤ ਪਹਿਲਾਂ ਹੀ ਜਗੀਰੂ ਦਾਬੇ ਅਤੇ ਗੁਲਾਮੀ ਦੀਆਂ ਜ਼ੰਜੀਰਾਂ 'ਚ ਜਕੜੀ ਹੋਈ ਹੈ, ਧਾਰਮਕ ਮੁੜ ਸੁਰਜੀਤੀ ਦੀਆਂ ਇਹ ਕੋਸ਼ਿਸ਼ਾਂ ਔਰਤਾਂ ਦੀ ਆਜ਼ਾਦੀ ਦੀ ਲਹਿਰ ਖ਼ਾਤਰ ਹੋਰ ਵੀ ਵੱਡੀ ਚੁਣੌਤੀ ਬਣਦੀਆਂ ਹਨ। ਇਸ ਲਹਿਰ ਦੀ ਉਸਾਰੀ ਅਤੇ ਵਧਾਰੇ ਲਈ, ਔਰਤ ਉੱਤੇ ਗੁਲਾਮੀ ਦੇ ਸੰਗਲਾਂ ਨੂੰ ਮਜਬੂਤ ਕਰਨ ਦੀਆਂ ਮੁਦੱਈ ਇਨ੍ਹਾਂ ਤਾਕਤਾਂ ਨੂੰ ਭਾਂਜ ਦੇਣੀ ਲਾਜ਼ਮੀ ਹੈ।

ਸੋ ਅੱਜ ਔਰਤ ਦੇ ਦਾਬੇ 'ਤੇ ਵੱਖ ਵੱਖ ਇਜ਼ਹਾਰਾਂ ਖਿਲਾਫ਼ ਜੁੜਨ ਦੇ ਨਾਲ-ਨਾਲ, ਫਿਰਕੂ, ਧਾਰਮਕ ਜਨੂੰਨੀ ਅਤੇ ਸਨਾਤਨੀ ਤਾਕਤਾਂ ਦੀਆਂ ਸਾਜ਼ਸ਼ਾਂ ਖਿਲਾਫ਼ ਜੱਦੋ ਜਹਿਦ ਵੀ ਔਰਤਾਂ ਦੀ ਲਹਿਰ ਇੱਕ ਅਹਿਮ ਕਾਰਣ ਬਣਦਾ ਹੈ। ਆਪਣੇ ਸਮਾਜਿਕ ਰੋਲ ਬਾਰੇ ਚੇਤਨ ਔਰਤਾਂ ਨੂੰ ਇਸ ਕਾਰਜ ਨੂੰ ਵੀ ਆਪਣੀਆਂ ਸਰਗਰਮੀਆਂ ਦਾ ਅੰਗ ਬਣਾਉਣਾ ਚਾਹੀਦਾ ਹੈ।





# ਸਰ ਜਗਦੀਸ਼ ਚੰਦਰ ਬੋਸ

ਡਾ.ਗੁਰਬਖ਼ਸ਼ ਸਿੰਘ ਭੰਡਾਲ

ਪੌਦਿਆਂ ਵਿੱਚ ਜੀਵਨ ਧੜਕਦਾ ਹੈ। ਉਹ ਆਦਮੀ ਵਾਂਗ ਸਾਹ ਲੈਂਦੇ, ਖ਼ੁਰਾਕ ਖਾਂਦੇ, ਪਾਣੀ ਪੀਂਦੇ, ਵਧਦੇ ਫੁੱਲਦੇ ਹਨ। ਉਹ ਰਾਤਾਂ ਨੂੰ ਸੌਂਦੇ ਤੇ ਸਰਘੀ ਵੇਲੇ ਜਾਗਦੇ ਹਨ। ਉਹ ਮਨੁੱਖਾਂ ਵਾਂਗ ਦੁੱਖ-ਸੁੱਖ਼ ਮਹਿਸੂਸ ਕਰਦੇ ਹਨ। ਜੇ ਖ਼ੁਸ਼ੀ ਵਿੱਚ ਖੀਵੇ ਹੁੰਦੇ ਹਨ ਤਾਂ ਦੁੱਖ ਵੇਲੇ ਉਹਨਾਂ ਦੀ ਤ੍ਰਾਸਦੀ ਨੂੰ ਪਰਖਿਆ ਵੀ ਜਾ ਸਕਦੈ। ਸੁਖ਼ਦ ਪਲਾਂ ਵਿੱਚ ਪੌਦੇ ਬਹੁਤ ਜ਼ਿਆਦਾ ਵਧਦੇ ਹਨ। ਉਨ੍ਹਾਂ ਬਾਗਾਂ ਜਾਂ ਘਰਾਂ ਵਿੱਚ ਜਿੱਥੇ ਪੌਦਿਆਂ ਦੇ ਪ੍ਰੇਮੀ ਵਸਦੇ ਹੋਣ ਪੌਦੇ ਟਹਿਕਦੇ ਨਜ਼ਰ ਆਉਂਦੇ ਹਨ। ਪੌਦਿਆਂ ਨੂੰ ਨਫ਼ਰਤ ਕਰਨ ਵਾਲਿਆਂ ਦੇ ਘਰੇ ਜਾਂ ਤਾਂ ਪੌਦੇ ਉੱਗਣ ਦਾ ਹੀਆ ਨਹੀਂ ਕਰਦੇ ਤੇ ਜਾਂ ਕਿਧਰੋਂ ਲਿਆ ਕੇ ਕੋਈ ਪੌਦਾ ਲਾਇਆ ਵੀ ਜਾਵੇ ਤਾਂ ਉਹ ਪਿਆਰ ਵਿਹੂਣੇ ਸਾਹ ਲੈਂਦਾ ਹੈ, ਜਲਦੀ ਹੀ ਆਪਣੇ ਅੰਤ ਦੇ ਨੇੜੇ ਜਾ ਪਹੁੰਚਦਾ ਹੈ। ਸੰਗੀਤ ਦੀ ਸੰਗਤ, ਪੌਦਿਆਂ ਦੀ ਵਧਣ ਫੁੱਲਣ ਦੀ ਸ਼ਕਤੀ 'ਤੇ ਬਹੁਤ ਅਸਰ ਅੰਦਾਜ਼ ਹੁੰਦੀ ਹੈ। ਇਸ ਸਭ ਬਾਰੇ ਸਭ ਤੋਂ ਪਹਿਲਾਂ ਦੁਨੀਆ ਨੂੰ ਦੱਸ ਕੇ ਅਚੰਭੇ ਵਿੱਚ ਪਾਉਣ ਵਾਲਾ ਭਾਰਤੀ ਵਿਗਿਆਨੀ ਸੀ ਸਰ ਜਗਦੀਸ਼ ਚੰਦਰ ਬੋਸ।

ਭੌਤਿਕ ਵਿਗਿਆਨ ਨਾਲ ਸਬੰਧਤ ਪੌਦਿਆਂ ਦੇ ਪ੍ਰੇਮੀ ***ਜੇ.ਸੀ. ਬੋਸ*** ਦਾ ਜਨਮ 30 ਨਵੰਬਰ 1858 ਨੂੰ ਪੂਰਵੀ ਬੰਗਾਲ ਹੁਣ ਬੰਗਲਾ ਦੇਸ਼ ਦੀ ਰਾਜਧਾਨੀ ਢਾਕਾ ਦੇ ਨਜ਼ਦੀਕ ਮੈਮਨ ਸਿੰਘ ਵਿਖੇ ਹੋਇਆ। ਉਨ੍ਹਾਂ ਦੇ ਪਿਤਾ ਸ਼੍ਰੀ ਭਗਵਾਨ ਚੰਦਰ ਬੋਸ, ਭਾਰਤ ਵਿਚਲੀ ਅੰਗਰੇਜ਼ੀ ਸਰਕਾਰ ਦੇ ਉੱਚ ਅਧਿਕਾਰੀ ਸਨ। ਉਨ੍ਹਾਂ ਦੀਆਂ ਰਗਾਂ ਵਿੱਚ ਦੇਸ਼ ਭਗਤੀ ਦੀ ਭਾਵਨਾ ਕੁੱਟ-ਕੁੱਟ ਕੇ ਭਰੀ ਹੋਈ ਸੀ ਅਤੇ ਕਈ ਤਕਨੀਕੀ ਸਕੂਲ, ਉਨ੍ਹਾਂ ਦੀ ਰਹਿਨੁਮਾਈ ਹੇਠ ਚਲਦੇ ਸਨ। ਇਸ ਕਰਕੇ ਦੇਸ਼ ਭਗਤੀ ਦਾ ਜਜ਼ਬਾ ਅਤੇ ਆਪਣੇ ਚੌਗਿਰਦੇ 'ਚੋਂ ਤਕਨੀਕੀ ਸੋਚ, ਜੇ.ਸੀ.ਬੀ. ਬੋਸ ਨੂੰ ਵਿਰਾਸਤ ਵਿੱਚ ਮਿਲੀ। ਆਪਣੇ ਪਿਤਾ ਜੀ ਦੀ ਯੋਗ ਅਗਵਾਈ ਅਤੇ ਉਨ੍ਹਾਂ ਦੀ ਸਖਸ਼ੀਅਤ ਦਾ ਸਮੁੱਚਾ ਪ੍ਰਭਾਵ, ਜੇ.ਸੀ.ਬੋਸ ਲਈ ਬਹੁਤ ਅਹਿਮ ਸੀ। ਸਮਾਜ ਦੇ ਹਰ ਪਹਿਲੂ ਤੋਂ ਸੁਚੇਤ ਕਰਨ ਹਿੱਤ, ਉਹਨਾਂ ਆਪਣੇ ਪੁੱਤਰ ਨੂੰ ਸਧਾਰਣ ਸਕੂਲ ਵਿੱਚ ਦਾਖ਼ਲ ਕਰਵਾਇਆ ਜਿੱਥੇ ਜੇ.ਸੀ.ਬੋਸ ਨੇ ਕਾਮਿਆਂ, ਮਜ਼ਦੂਰਾਂ, ਕਿਸਾਨਾਂ ਅਤੇ ਮਛੇਰਿਆਂ ਦੇ ਬੱਚਿਆਂ ਨਾਲ ਖੇਡਦਿਆਂ, ਜ਼ਿੰਦਗੀ ਦੇ ਹਰ ਪੱਖ ਨੂੰ ਬੜਾ ਨੇੜੇ ਹੋ ਕੇ ਦੇਖਿਆ ਅਤੇ ਸਮਝਿਆ। ਜੇ.ਸੀ.ਬੋਸ ਦੀ ਸਮੁੱਚੀ ਸਖਸ਼ੀਅਤ ਨੂੰ ਘੜਨ ਵਿੱਚ ਉਸਦੀ ਮਾਂ ਦਾ ਵੀ ਮਹੱਤਵਪੂਰਨ ਯੋਗਦਾਨ ਸੀ ਜਿਸਨੇ ਇਤਿਹਾਸਕ, ਮਿਥਿਹਾਸਿਕ ਕਥਾਵਾਂ ਤੇ ਜ਼ਰੀਏ, ਜੀਵਨ ਦੀਆਂ ਨਰੋਈਆਂ ਕਦਰਾਂ ਕੀਮਤਾਂ ਤੇ ਪਹਿਰਾ ਦੇਣਾ ਸਿਖਾਇਆ। ਇਸ ਸਭ ਕਾਸੇ ਸਦਕਾ ਹੀ, ਜੇ.ਸੀ.ਬੋਸ ਭਾਰਤੀ ਪਰੰਪਰਾ ਅਤੇ ਵਿਰਸੇ ਦਾ ਮੁਜੱਸਮਾ ਹੁੰਦਾ ਹੋਇਆ, ਵਿਗਿਆਨਕ ਜਗਤ ਦੇ ਅੰਬਰ 'ਤੇ, ਧਰੂ ਤਾਰਾ ਬਣ ਚਮਕਿਆ।

ਜੇ.ਸੀ.ਬੋਸ ਨੇ ਆਪਣੀ ਮੁਢਲੀ ਪੜ੍ਹਾਈ ਸੇਂਟ ਜ਼ੇਵੀਅਰ ਸਕੂਲ ਤੋਂ ਪ੍ਰਾਪਤ ਕੀਤੀ ਅਤੇ 18 ਸਾਲ ਦੀ ਉਮਰ ਵਿੱਚ ਕਲਕੱਤਾ ਤੋਂ ਗਰੈਜੂਏਸ਼ਨ ਦੀ ਡਿਗਰੀ ਪ੍ਰਾਪਤ ਕਰ ਲਈ। ਜੇ.ਸੀ. ਬੋਸ ਵਿਗਿਆਨ ਵਿੱਚ ਡਿਗਰੀ ਹਾਸਲ ਕਰਨ ਲਈ ਕੈਂਬਰਿਜ ਚਲਾ ਗਿਆ, ਭਾਵੇਂ ਕਿ ਉਸਦੀ ਤਮੰਨਾ ਸੀ ਕਿ ਮੈਂ ਆਈ.ਸੀ.ਐੱਸ. ਅਧਿਕਾਰੀ ਬਣਾਂ। ਪਿਤਾ ਦੀ ਇੱਛਾ ਅੱਗੇ ਸਿਰ ਝੁਕਾਉਂਦਿਆਂ ਕਿ ਉਸਦਾ ਪੁੱਤਰ ਵਧੀਆ ਅਧਿਆਪਕ ਬਣੇ, ਆਪਣੇ ਦੇਸ਼ ਅਤੇ ਕੌਮ ਦੀ ਉਸਾਰੀ ਲਈ ਉਸਾਰੂ ਭੂਮਿਕਾ ਨਿਭਾਏ, ਬੋਸ ਨੇ 1884 ਵਿੱਚ ਸਾਇੰਸ ਵਿੱਚ ਬੀ.ਐੱਸ.ਸੀ. ਦੀ ਡਿਗਰੀ ਪ੍ਰਾਪਤ ਕਰ ਲਈ। ਭਾਵੇਂ ਮੈਡੀਸਨ ਅਤੇ ਫ਼ਿਜ਼ਿਕਸ ਵਿਸ਼ੇ ਪੜ੍ਹਨੇ ਜਰੂਰੀ ਸਨ, ਪਰ ਉਸਦਾ ਮਨ ਬਾਟਨੀ ਅਤੇ ਜ਼ੁਆਲੋਜੀ ਦੀ ਪੜ੍ਹਾਈ ਵਿੱਚ ਜ਼ਿਆਦਾ ਸੰਤੁਸ਼ਟੀ ਮਹਿਸੂਸ ਕਰਦਾ ਸੀ। ਲੰਦਨ ਵਿੱਚ ਰਹਿੰਦਿਆਂ ਬੋਸ ਦਾ ਮਿਲਾਪ ਉੱਘੇ ਵਿਗਿਆਨੀ ਲਾਰਡ ਰੈਲੇ ਨਾਲ ਹੋਇਆ, ਜਿਸਦੀ ਸੰਗਤ, ਪ੍ਰੇਰਨਾ ਅਤੇ ਯੋਗ ਅਗਵਾਈ ਸਦਕਾ, ਬੋਸ ਦੇ ਮਨ ਵਿੱਚ ਪੌਦਿਆਂ ਬਾਰੇ ਪੜ੍ਹਾਈ ਅਤੇ ਖ਼ੋਜ ਲਈ ਸ਼ੌਂਕ ਜਾਗਿਆ।

**1885** ਵਿੱਚ ਜੇ.ਸੀ. ਬੋਸ ਨੇ ਕਲਕੱਤਾ ਦੇ ਪ੍ਰੈਜ਼ੀਡੈਂਸੀ ਕਾਲਜ ਵਿੱਚ ਬਤੌਰ ਅਸਿਸਟੈਂਟ ਪ੍ਰੋਫ਼ੈਸਰ ਆਫ਼ ਫ਼ਿਜ਼ਿਕਸ ਨੌਕਰੀ ਸ਼ੁਰੂ ਕੀਤੀ ਜਿੱਥੇ ਉਸਨੂੰ ਯੂਰਪੀਨ ਅਧਿਆਪਕਾਂ ਦੀ ਤਨਖਾਹ ਦਾ 2/3 ਹਿੱਸਾ ਮਿਲਦਾ ਸੀ, ਕਿਉਂਕਿ ਅੰਗਰੇਜ਼ ਅਧਿਕਾਰੀਆਂ ਦੇ ਮਨਾਂ ਵਿੱਚ ਇਹ ਧਾਰਨਾ ਆਮ ਸੀ ਕਿ ਭਾਰਤੀ ਅਧਿਆਪਕ, ਦਿਮਾਗ਼ੀ ਤੌਰ 'ਤੇ ਯੂਰਪੀਨਾਂ ਨਾਲੋਂ ਘਟੀਆ ਹੁੰਦੇ ਹਨ। ਬੋਸ ਨੇ ਜਦੋਂ ਆਪਣੀ ਲਿਆਕਤ ਦਾ ਸਿੱਕਾ ਜਮਾਇਆ ਤਾਂ ਉਸਨੂੰ ਪੂਰੀ ਤਨਖ਼ਾਹ ਦੇਣੀ ਸ਼ੁਰੂ ਕਰ ਦਿੱਤੀ ਗਈ ਅਤੇ ਪਹਿਲੀ ਕਟੌਤੀ ਦਾ ਬਕਾਇਆ ਵੀ ਮਿਲਿਆ। ਇਹ ਕਾਲਜ ਬੋਸ ਦੀਆਂ ਬਹੁਤੀਆਂ ਖ਼ੋਜਾਂ ਦਾ ਧੁਰਾ ਹੋ ਨਿੱਬੜਿਆ। ਉਸਨੇ ਬਕਾਇਦਾ ਆਪਣੀ ਪ੍ਰਯੋਗਸ਼ਾਲਾ ਸਥਾਪਤ ਕੀਤੀ ਅਤੇ ਬਾਟਨੀ ਤੇ ਭੌਤਿਕ ਵਿਗਿਆਨ ਦੀਆ ਨਵੀਆਂ ਖ਼ੋਜਾਂ ਵਿੱਚ ਰੁੱਝਿਆ ਰਿਹਾ। ਰੇਡੀਓ-ਤਰੰਗਾਂ 'ਤੇ ਉਸਦੀ ਖੋਜ ਸ਼ਲਾਘਾਯੋਗ ਸੀ। ਮਾਰਕੋਨੀ ਤੋਂ ਪਹਿਲਾਂ ਹੀ ਉਸਨੇ ਵਾਇਰਲੈੱਸ ਸਿਸਟਮ ਦੀ ਕਾਢ ਕੱਢ ਲਈ। ਉਸਦੀ ਇਹ ਖ਼ੋਜ, ਵਿਗਿਆਨੀਆਂ ਦੀ ਨਜਰੇ ਨਹੀਂ ਸੀ ਚੜ੍ਹੀ ਅਤੇ ਇਸ ਸਾਲ ਬਾਅਦ ਹੀ ਇਟਲੀ ਦੇ ਵਿਗਿਆਨੀ ਮਾਰਕੋਨੀ ਨੇ ਵਾਇਰਲੈੱਸ ਦੀ ਖ਼ੋਜ ਕਰਕੇ, ਨੋਬਲ ਇਨਾਮ ਵੀ ਜਿੱਤ ਲਿਆ, ਜਿਸਦਾ ਅਸਲੀ ਹੱਕਦਾਰ ਜੇ.ਸੀ.ਬੋਸ ਸੀ। ਉਸਨੇ ਬਹੁਤ ਘੱਟ ਤਰੰਗ ਲੰਬਾਈ ਦੀਆਂ ਮਾਈਕ੍ਰੋਵੇਵ ਤਰੰਗਾਂ ਪੈਦਾ ਕਰਨ ਲਈ, ਦੁਨੀਆ ਵਿੱਚ ਸਭ ਤੋਂ ਪਹਿਲਾਂ ਯੰਤਰ ਤਿਆਰ ਕੀਤਾ।

ਉਸਨੇ ਆਦਮੀ ਅਤੇ ਜਾਨਵਰਾਂ ਵਿੱਚ ਬਿਜਲੀ ਲੰਘਾਉਣ 'ਤੇ ਲੱਗੇ ਹੋਏ ਝਟਕੇ ਨੂੰ ਮਹਿਸੂਸ ਕੀਤਾ ਅਤੇ ਫਿਰ ਜ਼ਿੰਕ ਧਾਤ ਵਿੱਚੋਂ ਬਿਜਲੀ ਲੰਘਾਉਣ 'ਤੇ ਲੱਗੇ ਝਟਕੇ ਨੂੰ ਮਿਣਿਆ। ਉਸ ਨੇ ਸਿੱਧ ਕੀਤਾ ਕਿ ਜੀਵਤ ਅਤੇ ਨਿਰਜੀਵਤ ਵਸਤੂਆਂ, ਬਿਜਲੀ ਲੰਘਾਉਣ ਤੇ ਇੱਕੋ ਜਿਹਾ ਝਟਕਾ ਮਹਿਸੂਸ ਕਰਦੀਆਂ ਹਨ। ਇਹ ਖ਼ੋਜ ਰਾਡਾਰ ਬਣਾਉਣ ਵਿੱਚ ਬਹੁਤ ਸਹਾਈ ਹੋਈ। ਬੋਸ ਇੱਕ ਉੱਚ ਕੋਟੀ ਦਾ ਫਿਲਾਸਫਰ ਅਤੇ ਖ਼ੋਜੀ ਸੀ ਜਿਸਨੇ ਵਿਗਿਆਨ ਜਗਤ ਨੂੰ ਦੋ ਬਹੁਤ ਮਸ਼ਹੂਰ ਖ਼ੋਜ ਪੁਸਤਕਾਂ ਦਿੱਤੀਆਂ। ਆਪਣੀਆਂ ਕ੍ਰਿਤੀਆਂ ਰਾਹੀਂ ਬੋਸ ਨੇ ਸਿੱਧ ਕੀਤਾ ਕਿ ਪੌਦਿਆਂ ਉੱਤੇ ਗਰਮੀ-ਸਰਦੀ, ਧੁੱਪ-ਛਾਂ, ਰੋਸ਼ਨੀ-ਹਨੇਰਾ, ਰੌਲਾ-ਸ਼ਾਂਤੀ ਦਾ ਉਸੇ ਤਰ੍ਹਾਂ ਅਸਰ ਹੁੰਦਾ ਹੈ ਜਿਵੇਂ ਕਿ ਮਨੁੱਖਾਂ ਉੱਤੇ। ਬੋਸ ਨੇ ਜਦੋਂ ਇੱਕ ਜ਼ਹਿਰ 'ਬਰੋਮਾਈਡ' ਦਾ ਟੀਕਾ ਪੌਦੇ

ਨੂੰ ਲਗਾਇਆ ਤਾਂ ਉਹ ਉਸੇ ਤਰ੍ਹਾਂ ਜੀਵਨ ਦੇ ਅੰਤਲੇ ਪਲਾਂ ਵਿੱਚ ਤੜਫ਼ਿਆ ਜਿਵੇਂ ਕਿ ਚੂਹਾ, ਜਿਸ ਨੂੰ ਬਰੋਮਾਈਡ ਦਾ ਟੀਕਾ ਲਗਾਇਆ ਗਿਆ ਸੀ। ਬੋਸ ਨੇ ਇਹ ਵੀ ਸਿੱਧ ਕੀਤਾ ਕਿ ਕੰਵਲ ਦੇ ਫੁੱਲ ਦੀਆਂ ਪੱਤੀਆਂ ਸੂਰਜ ਡੁੱਬਣ ਦੇ ਨਾਲ ਹੀ ਬੰਦ ਹੋ ਜਾਂਦੀਆਂ ਹਨ ਕਿਉਂਕਿ ਤਾਪਮਾਨ ਘਟ ਜਾਂਦਾ ਹੈ, ਹਰ ਸੈਕਿੰਡ ਵਿੱਚ ਪੌਦਾ ਇੱਕ ਇੰਚ ਦੇ 1/50,000 ਹਿੱਸੇ ਦੇ ਬਰਾਬਰ ਵਧਦਾ ਹੈ। ਜੇ ਅਸੀਂ ਪੌਦੇ ਦੇ ਇੱਕ ਹਿੱਸੇ 'ਤੇ ਚੋਟ ਲਾਈਏ ਤਾਂ, ਇਸਦਾ ਸਦਕਾ ਤਰੰਗਾਂ ਦੇ ਰੂਪ ਵਿੱਚ, ਸਾਰੇ ਪੌਦੇ ਵਿੱਚ ਫੈਲ ਜਾਂਦਾ ਹੈ ਅਤੇ ਗ਼ਮ ਤੇ ਦੁੱਖ ਦਾ ਮਾਰਿਆ ਪੌਦਾ ਮੁਰਝਾ ਜਾਂਦਾ ਹੈ। ਲੰਡਨ ਦੀ ਰਾਇਲ ਸੁਸਾਇਟੀ ਨੇ 1915 ਵਿੱਚ ਬੋਸ ਨੂੰ ਵਿਸ਼ੇਸ਼ ਸੱਦਾ ਦਿੰਦਿਆਂ ਲੰਡਨ ਵਿੱਚ ਲੈੱਕਚਰ ਦੇਣ ਤੇ ਆਪਣੇ ਤਜ਼ਰਬਿਆਂ ਦੇ ਪ੍ਰਦਰਸ਼ਨ ਲਈ ਸੱਦਿਆ। ਆਪਣੇ ਬਣਾਏ ਯੰਤਰਾਂ ਨਾਲ, ਉਸਨੇ ਪੌਦਿਆਂ 'ਤੇ ਕੀਤੇ ਤਜ਼ਰਬਿਆਂ ਰਾਹੀਂ ਇਹ ਸਿੱਧ ਕਰ ਦਿੱਤਾ ਕਿ ਪੌਦਿਆਂ ਨੂੰ ਤਸ਼ੱਦਦ ਦਾ ਸ਼ਿਕਾਰ ਨਹੀਂ ਬਣਾਉਣਾ ਚਾਹੀਦਾ ਕਿਉਂਕਿ ਪੌਦੇ ਵੀ ਜੀਵ ਜੰਤੂਆਂ ਵਾਂਗ ਕੁਦਰਤ ਦੀ ਅਨਮੋਲ ਰਚਨਾ ਹਨ ਅਤੇ ਇਹਨਾਂ ਵਿੱਚ ਵੀ ਜੀਵਨ ਧੜਕਦਾ ਹੈ। ਪੌਦਿਆਂ ਬਾਰੇ ਵਿਲੱਖਣ ਖ਼ੋਜ ਕਾਰਣ 1920 ਵਿੱਚ ਬੋਸ ਨੂੰ ਰਾਇਲ ਸੁਸਾਇਟੀ ਦਾ ਫੈਲੋ ਚੁਣ ਲਿਆ ਗਿਆ।

ਬੋਸ ਸਿਰਫ ਅੰਤਰ ਰਾਸ਼ਟਰੀ ਪੌਦਾ ਵਿਗਿਆਨੀ ਹੀ ਨਹੀਂ ਸੀ,ਉਹ ਕਲਾ ਅਤੇ ਸਾਹਿਤ ਦਾ ਵੀ ਪ੍ਰੇਮੀ ਸੀ। ਕੁਦਰਤ ਨੂੰ ਪਿਆਰ ਕਰਨ ਵਾਲੇ ਇਸ ਵਿਗਿਆਨੀ ਦੇ, ਨੋਬਲ ਇਨਾਮ ਵਿਜੇਤਾ ਸਾਹਿਤਕਾਰ ਰਬਿੰਦਰ ਨਾਥ ਟੈਗੋਰ ਨਾਲ ਬਹੁਤ ਹੀ ਨਿੱਘੇ ਸਬੰਧ ਸਨ। ਬੋਸ ਨੂੰ ਪੈਸੇ ਨਾਲ ਕੋਈ ਲਗਾਓ ਨਹੀਂ ਸੀ। ਇਸ ਕਰਕੇ ਉਸਨੂੰ ਆਪਣੀ ਸਾਰੀ ਉਮਰ ਦੀ ਬੱਚਤ ਨਾਲ, ਕਲਕੱਤੇ ਵਿੱਚ 1917 ਵਿੱਚ 'ਬੋਸ ਇਨਸਟੀਚਿਊਟ' ਦੀ ਸਥਾਪਨਾ ਕੀਤੀ, ਜਿੱਥੇ ਕਈ ਵਿਸ਼ਿਆਂ ਵਿੱਚ ਖੋਜ ਕਰਨ ਲਈ ਲੋੜੀਂਦੀ ਪ੍ਰਯੋਗਸ਼ਾਲਾ ਅਤੇ ਸਾਜ਼ੋ -ਸਮਾਨ ਮੁਹੱਈਆ ਕੀਤਾ ਜਾਂਦਾ ਸੀ। ਉਸਨੇ ਮਨ ਵਿੱਚ ਤਾਂ ਕੁਦਰਤ ਨੂੰ ਸਮਝਣ ਲਈ ਰੁਚੀ ਪੈਦਾ ਕਰਨ ਲਈ, ਲੋਕਾਂ ਵਿੱਚ ਲਹਿਰ ਉਤਪੰਨ ਕਰਨ ਦੀ ਉਮੰਗ ਸੀ।

ਜੇ.ਸੀ.ਬੋਸ ਦੀਆਂ ਵਿਗਿਆਨਕ ਪ੍ਰਾਪਤੀਆਂ, ਕੁਦਰਤ ਵਿੱਚ ਅਪਾਰ ਸਨੇਹ ਤੇ ਕਲਾ ਲਈ ਪ੍ਰੇਮ ਵਾਸਤੇ , 1928 ਵਿੱਚ ਕਲਕੱਤੇ ਦੇ ਸਿਟੀਜ਼ਨ ਫੋਰਮ ਦਾ ਧੰਨਵਾਦ ਕਰਦਿਆਂ, ਬੋਸ ਨੇ ਯਾਦਗਾਰੀ ਲਫ਼ਜ਼ਾਂ ਰਾਹੀਂ ਮੁਖ਼ਾਤਿਬ ਹੁੰਦਿਆਂ ਕਿਹਾ ਕਿ, 'ਸਾਰੀਆਂ ਵਸਤੂਆਂ ਵਿੱਚ ਜੀਵਨ ਇੱਕੋ ਜਿਹਾ ਹੁੰਦਾ ਹੈ। ਇਸ ਲਈ ਸਾਰੀ ਮਨੁੱਖੀ ਨਸਲ ਆਪਣੀ ਹੋਂਦ ਲਈ ਇੱਕੋ ਕਿਸਮ ਦੇ ਜੀਵਨ ਨਾਲ ਸਬੰਧਤ ਹੈ। ਸਾਨੂੰ ਦੂਸਰੀਆਂ ਜੀਵਤ ਨਸਲਾਂ ਲਈ, ਆਪਸੀ ਸਹਿਯੋਗ ਤੇ ਸਹਿਣਸ਼ੀਲਤਾ ਵਾਲੇ ਵਰਤਾਰੇ ਦਾ ਅਭਿਆਸ ਕਰਨਾ ਚਾਹੀਦਾ ਹੈ। ਇਸ ਲਈ ਆਪਸੀ ਬੇਵਿਸ਼ਵਾਸੀ ਨਾਲ ਰਹਿਣਾ, ਕਿਸੇ ਵੀ ਕੌਮ ਲਈ ਅੱਛਾ ਨਹੀਂ ਹੈ।'

ਪੌਦਿਆਂ ਕੋਲ ਬਹਿ ਲੰਮੀਆਂ ਬਾਤਾਂ ਪਾਉਣ ਵਾਲਾ, ਉਨ੍ਹਾਂ ਦੇ ਦੁੱਖ-ਸੁੱਖ ਸੁਣ, ਉਨ੍ਹਾਂ ਦੀਆਂ ਗ਼ਮੀਆਂ ਅਤੇ ਖੁਸ਼ੀਆਂ 'ਚ ਸ਼ਰੀਕ ਹੋ, ਪੌਦਿਆਂ ਦੇ ਅਦਭੁੱਤ ਅਤੇ ਅਨੂਠੇ ਭੇਦ ਦੁਨੀਆਂ ਨੂੰ ਦੱਸਣ ਵਾਲਾ ਇਹ ਵਿਗਿਆਨੀ, 23 ਨਵੰਬਰ 1937 ਨੂੰ ਸਦਾ ਲਈ ਇਸ ਦੁਨੀਆਂ ਨੂੰ ਅਲਵਿਦਾ ਕਹਿ ਗਿਆ। ਯਕੀਨਨ ਉਸ ਦਿਨ, ਉਸ ਦੇ ਆਪਣੇ ਬੱਚਿਆਂ ਵਾਂਗੂ ਪਾਲੇ ਪੌਦਿਆਂ ਨੇ, ਸੋਗ ਵਿੱਚ ਪੱਤੇ ਹੇਠਾਂ ਨੂੰ ਲਟਕਾ, ਆਪਣੇ ਹੰਝੂਆਂ ਨਾਲ ਧਰਤੀ ਨੂੰ ਖ਼ਾਰਾ ਕਰ ਦਿੱਤਾ ਹੋਵੇਗਾ। ਸਮਾਂ ਉਡੀਕ ਰਿਹਾ ਹੈ, ਸਰ ਜਗਦੀਸ਼ ਚੰਦਰ ਬੋਸ ਵਰਗੇ ਵਿਗਿਆਨੀ ਨੂੰ, ਜੋ ਪੌਦਿਆਂ ਨੂੰ ਸਹਿਲਾਉਂਦਾ, ਉਨ੍ਹਾਂ ਦੇ ਦਿਲ ਦੀ ਗੱਲ ਬੁੱਝ, ਸਾਡੇ ਸਮਿਆਂ ਦੇ ਸਨਮੁੱਖ ਕਰ ਸਕੇ।

---

## ਚੁੜੇਲ ਦਾ ਹਾਸਾ

***ਕੁਲਜੀਤ ਡੰਗਰਖੇੜਾ***

ਇੱਕ ਦਿਨ ਸਵੇਰ ਸਾਰ ਸੈਰ ਨੂੰ ਜਾਂਦਿਆਂ ਮੈਨੂੰ ਆਪਣੇ ਪਿੰਡ ਦੇ ਦੋ ਨੌਜਵਾਨ ਬਹੁਤ ਤੇਜੀ ਨਾਲੀ ਸਾਹੋ-ਸਾਹ ਹੋਏ ਆਉਂਦੇ ਮਿਲੇ। ਮੈਂ ਉਹਨਾਂ ਨੂੰ ਏਨੀ ਤੇਜੀ ਨਾਲ ਆਉਣ ਦਾ ਕਾਰਣ ਪੁੱਛਿਆ ਤਾਂ ਉਹਨਾਂ ਬੜੀ ਅਜੀਬੋ ਗਰੀਬ ਗੱਲ ਦੱਸੀ। ਨੌਜਵਾਨਾਂ ਦਾ ਕਹਿਣਾ ਸੀ ਕਿ ਅੱਜ ਤਾਂ ਉਹ ਮਸਾਂ ਬਚੇ ਨੇ ਕਿਉਂਕਿ ਉਹਨਾਂ ਨੂੰ 'ਚੁੜੇਲ' ਨੇ ਖਾ ਲੈਣਾ ਸੀ, ਉਹਨਾਂ ਤਾਂ ਮਸਾਂ ਭੱਜ ਕੇ ਜਾਨ ਬਚਾਈ ਹੈ। ਮੈਨੂੰ ਉਹਨਾਂ ਦੀ ਗੱਲ ਦੀ ਭੋਰਾ ਸਮਝ ਨਾ ਆਈ ਕਿ ਆਖ਼ਰ ਉਹ ਕਹਿਣਾ ਕੀ ਚਾਹੁੰਦੇ ਹਨ। ਮੈਂ ਉਹਨਾਂ ਨੂੰ ਫਿਰ ਪੁੱਛਿਆ ਕਿ ਸਾਫ਼-ਸਾਫ਼ ਦੱਸੋ ਮਾਜਰਾ ਕੀ ਹੈ? "ਜੀ, ਕੀ ਦੱਸੀਏ, ਕਿੱਕਰ ਵਾਲੇ ਟਿੱਬੇ ਕੋਲ ਕੋਈ ਚੁੜੇਲ ਐ, ਜੋ ਅੱਜ ਮੂੰਹ ਹਨੇਰੇ ਉੱਚੀ-ਉੱਚੀ ਹੱਸ ਰਹੀ ਸੀ।" ਇੱਕ ਨੌਜਵਾਨ ਸਹਿਮੀ ਆਵਾਜ਼ ਵਿੱਚ ਬੋਲਿਆ। ਮੈਂ ਉਹਨਾਂ ਨੂੰ ਸਮਝਾਇਆ ਕਿ ਅਜਿਹੀ ਕੋਈ ਗੱਲ ਨਹੀਂ, ਤੁਹਾਨੂੰ ਜਰੂਰ ਕੋਈ ਭੁਲੇਖਾ ਲੱਗਿਆ ਹੈ। ਹੁਣੇ ਮੇਰੇ ਨਾਲ ਚੱਲੋ, ਮੈਂ ਤੁਹਾਡਾ ਭੁਲੇਖਾ ਦੂਰ ਕਰ ਦਿਆਂਗਾ। ਪਹਿਲਾਂ ਤਾਂ ਉਹ ਮੇਰੇ ਨਾਲ ਚੱਲਣ ਲਈ ਤਿਆਰ ਨਾ ਹੋਏ ਪਰ ਮੇਰੇ ਵਾਰ-ਵਾਰ ਵਿਸ਼ਵਾਸ ਦਿਵਾਉਣ ਤੇ ਉਹ ਮੇਰੇ ਪਿੱਛੇ-ਪਿੱਛੇ ਕਿੱਕਰਾਂ ਵਾਲੇ ਟਿੱਬੇ ਵੱਲ ਚੱਲ ਪਏ। ਜਦੋਂ ਅਸੀਂ ਤਿੰਨੇ ਜਣੇ ਟਿੱਬੇ ਨੇੜੇ ਪਹੁੰਚੇ ਤਾਂ ਮੇਰੀ ਵੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਜਦ ਮੈਨੂੰ ਵੀ ਉੱਚੀ-ਉੱਚੀ ਭਿਆਨਕ ਆਵਾਜ਼ਾਂ ਸੁਣੀਆਂ। ਦੋਵੇਂ ਨੌਜਵਾਨ ਟੇਢੀ ਅੱਖ ਨਾਲ ਮੇਰੇ ਵੱਲ ਵੇਖਣ ਲੱਗੇ ਜਿਵੇਂ ਆਪਣੀ ਪਹਿਲਾਂ ਕਹੀ ਹੋਈ ਗੱਲ ਦੇ ਸੱਚ ਹੋਣ ਦਾ ਅਹਿਸਾਸ ਕਰਵਾ ਰਹੇ ਹੋਣ। ਮੈਂ ਕਿੱਕਰਾਂ ਦੇ ਟਿੱਬੇ ਵੱਲ ਹੋਰ ਅੱਗੇ ਨੂੰ ਵਧਿਆ ਤੇ ਦੂਜੇ ਪਾਸੇ ਨੂੰ ਹੋ ਕੇ ਵੇਖਿਆ ਤਾਂ ਚੁੜੇਲ ਵਾਲੀ ਗੱਲ ਸਾਫ਼ ਹੋ ਗਈ। ਹੱਸਣ ਵਾਲਾ ਕੋਈ ਹੋਰ ਨਹੀਂ ਸੀ ਸਗੋਂ ਸਾਡੇ ਪਿੰਡ ਦਾ ਜੀਤ ਫ਼ੌਜੀ ਸੀ ਜਿਹੜਾ ਕੁਝ ਮਹੀਨੇ ਪਹਿਲਾਂ ਫ਼ੌਜ ਵਿੱਚੋਂ ਸੇਵਾ ਮੁਕਤ ਹੋ ਕੇ ਆਇਆ ਸੀ। ਉਸ ਨੇ ਮੈਨੂੰ ਵੇਖ਼ ਕੇ ਫ਼ਤਹਿ ਬੁਲਾਈ। ਮੈਂ ਉਸ ਨੂੰ ਆਖਿਆ ਕਿ ਤੇਰੇ ਹਾਸੇ ਨੇ ਤਾਂ ਅੱਜ ਇਹਨਾਂ ਨੌਜਵਾਨਾਂ ਦੀ ਜਾਨ ਹੀ ਲੈ ਲੈਣੀ ਸੀ ਜਿਹੜੇ ਤੇਰੇ ਹਾਸੇ ਨੂੰ ਚੁੜੇਲ ਦਾ ਹਾਸਾ ਕਹਿ ਕੇ ਕਾਹਲੀ ਨਾਲ ਸਾਹੋ-ਸਾਹ ਹੋਏ ਪਿੰਡ ਨੂੰ ਵਾਪਸ ਜਾ ਰਹੇ ਸਨ। ਇਹ ਸੁਣ ਕੇ ਜੀਤਾ ਫ਼ੌਜੀ ਠਹਾਕਾ ਮਾਰ ਕੇ ਹੱਸਿਆ ਤੇ ਕਹਿਣ ਲੱਗਾ,"ਬਈ, ਜਿਹੜੇ ਬੰਦੇ ਦਿਮਾਗ ਤੋਂ ਕੰਮ ਨਹੀਂ ਲੈਂਦੇ, ਉਹ ਆਪਣੀ ਮਰਜ਼ੀ ਨਾਲ ਭਾਵੇਂ ਜੋ ਮਨ ਆਏ ਸੋਚੀ ਜਾਣ ਪਰ ਭੂਤਾਂ ਚੁੜੇਲਾਂ ਵਾਲੀਆਂ ਗੱਲਾਂ ਤਾਂ ਬੀਤੇ ਯੁੱਗ ਦੀਆਂ ਨੇ , ਜਦ ਬੰਦਾ ਅਗਿਆਨੀ ਹੁੰਦਾ ਸੀ। ਮੈਂ ਤਾਂ ਟੀ.ਵੀ. ਤੇ ਯੋਗਾ ਕਰਨ ਦਾ ਪ੍ਰੋਗਰਾਮ ਵੇਖ਼ ਕੇ ਪਿੰਡੋਂ ਬਾਹਰਵਾਰ ਆ ਕੇ ਮਨ ਦੀ ਸ਼ਾਂਤੀ ਤੇ ਸਰੀਰ ਦੀ ਤੰਦਰੁਸਤੀ ਲਈ ਉੱਚੀ-ਉੱਚੀ ਹੱਸਣ ਦੀ ਕਸਰਤ ਕਰ ਰਿਹਾ ਸੀ।" ਫ਼ੌਜੀ ਦੀ ਗੱਲ ਸੁਣ ਕੇ ਨੌਜਵਾਨ ਨਿੰਮੋਝੂਣੇ ਹੋਏ ਮੇਰੇ ਨਾਲ ਵਾਪਸ ਪਿੰਡ ਨੂੰ ਤੁਰ ਪਏ।



ਵਿਸ਼ੇਸ਼ ਰਿਪੋਰਟ:

# ...ਇੱਕ ਮੌਤ ਇਹ ਵੀ

ਬਲਜਿੰਦਰ ਕੋਟਭਾਰਾ

ਮੌਤ ਜੀਵਨ ਦਾ ਅੰਤ ਹੈ, ਜਿਸ ਨੂੰ ਸੋਚ ਕੇ ਮਨੁੱਖ਼ ਧੁਰ ਅੰਦਰ ਤੱਕ ਕੰਬ ਜਾਂਦਾ ਹੈ। ਮੌਤ-ਮੌਤ ਵਿੱਚ ਫਰਕ ਹੁੰਦਾ ਹੈ। ਇੱਕ ਮੌਤ ਉਹ ਹੁੰਦੀ ਹੈ ਜਿਸ ਤੇ ਰੋਈ ਅੱਖ਼ ਵੀ ਕੁਝ ਸਮੇਂ ਬਾਅਦ ਸੁੱਕ ਜਾਂਦੀ ਹੈ ਤੇ ਫ਼ਿਰ ਲੋਕ ਲੱਜ ਨੂੰ ਮਰਨ ਵਾਲੇ ਨੂੰ ਯਾਦ ਕਰਦੀ ਹੈ। ਬਹੁ ਗਿਣਤੀ ਲੋਕ ਇਸੇ ਮੌਤ ਮਰਦੇ ਹਨ ਜਿਨ੍ਹਾਂ ਨੂੰ ਉਹਨਾਂ ਦੇ ਰਿਸ਼ਤੇਦਾਰ-ਮਿੱਤਰ ਹੀ ਯਾਦ ਕਰਦੇ ਹਨ ਪਰ ਇੱਕ ਮੌਤ ਉਹ ਹੁੰਦੀ ਹੈ ਜਿਹੜੀ ਦੂਸਰਿਆਂ ਲਈ ਪ੍ਰੇਰਨਾ ਸ੍ਰੋਤ ਬਣਦੀ ਹੈ। ਉਸ ਮੌਤ ਤੇ ਆਪਣੇ ਸੱਜਣ-ਸਨੇਹੀ ਹੀ ਨਹੀਂ ਬਲਕਿ ਹੋਰ ਲੋਕ ਵੀ ਪਰਿਵਾਰ ਦਾ ਦੁੱਖ਼ ਵੰਡਾਉਂਦੇ ਹਨ। ਲੋਕਾਂ ਲਈ ਪ੍ਰੇਰਨਾ ਬਣਨ ਵਾਲੀ ਮੌਤ ਪਿੰਡ ਮਾਈਸਰਖ਼ਾਨਾ ਦੇ ਜੰਮਪਲ ਤੇ ਆਜ਼ਾਦ ਹਿੰਦ ਫ਼ੌਜ਼ ਦੇ ਸਿਪਾਹੀ ਅਰਜਨ ਸਿੰਘ ਸਿੱਧੂ ਦੀ ਹੋਈ ਜਿਸ ਨੇ ਇਲਾਕੇ ਵਿੱਚ ਇੱਕ ਨਿਵੇਕਲੀ ਮਿਸਾਲ ਕਾਇਮ ਕੀਤੀ। ਆਪਣੇ ਹੋਣਹਾਰ ਪੁੱਤਰ ਤੇ ਸਰਗਰਮ ਤਰਕਸ਼ੀਲ ਪੁੱਤਰ ਹੌਲਦਾਰ ਸੁਖਵਿੰਦਰ ਸਿੰਘ ਦੀ ਪ੍ਰੇਰਨਾ ਸਦਕਾ ਬਾਪੂ ਅਰਜਨ ਸਿੰਘ ਨੇ ਮਰਨ ਤੋਂ ਪਹਿਲਾਂ ਹੀ ਆਪਣੇ ਪਰਿਵਾਰ ਦੀ ਸਹਿਮਤੀ ਨਾਲ ਮਰਨ ਉਪਰੰਤ ਆਪਣਾ ਸਰੀਰ ਮੈਡੀਕਲ ਖ਼ੋਜ ਕਾਰਜਾਂ ਲਈ ਭੇਂਟ ਕਰਨ ਦਾ ਐਲਾਨ ਕਰ ਦਿੱਤਾ ਸੀ। ਜਦ ਉਹ 12 ਦਸੰਬਰ 2006 ਨੂੰ ਸਦੀਵੀ ਵਿਛੋੜਾ ਦੇ ਗਏ ਤਾਂ ਪਰਿਵਾਰ ਨੇ ਉਹਨਾਂ ਦੇ ਫੈਸਲੇ ਤੇ ਫ਼ੁੱਲ ਚੜ੍ਹਾਉਂਦਿਆਂ ਪ੍ਰਚੱਲਤ ਕਦਰਾਂ ਕੀਮਤਾਂ ਨੂੰ ਨਕਾਰ ਕੇ ਉਹਨਾਂ ਦੀ ਮ੍ਰਿਤਕ ਦੇਹ ਮੈਡੀਕਲ ਖ਼ੋਜ ਕਾਰਜਾਂ ਲਈ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਿਜ ਫਰੀਦਕੋਟ ਦੇ ਅਟਾਨਮੀ ਵਿਭਾਗ ਨੂੰ ਸੌਂਪ ਦਿੱਤੀ ਤੇ ਅੱਖਾਂ ਵੀ ਲੋੜਵੰਦਾਂ ਨੂੰ ਭੇਂਟ ਕਰ ਦਿੱਤੀਆਂ।

23 ਦਸੰਬਰ 2006 ਨੂੰ ਬਾਪੂ ਅਰਜਨ ਸਿੰਘ ਦੇ ਸ਼ਰਧਾਂਜਲੀ ਸਮਾਰੋਹ ਨੂੰ ਉਹਨਾਂ ਦੀਆਂ ਭੇਂਟ ਕੀਤੀਆਂ ਅੱਖਾਂ ਨੇ ਆਪ ਦੇਖਿਆ ਕਿਉਂਕਿ ਅੱਖਾਂ ਲੈਣ ਵਾਲੇ ਦੋਵੇਂ ਵਿਅਕਤੀ ਉੱਥੇ ਹਾਜ਼ਰ ਸਨ। ਬਾਪੂ ਦੇ ਸ਼ਰਧਾਂਜਲੀ ਸਮਾਰੋਹ ਦਾ ਨਜ਼ਾਰਾ ਹੀ ਵੱਖਰਾ ਸੀ। ਉਸ ਦਿਨ 10 ਔਰਤਾਂ ਤੇ 4 ਨੌਜਵਾਨਾਂ ਨੇ ਖ਼ੂਨਦਾਨ ਕੀਤਾ। ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੇ ਸੂਬਾ ਜਥੇਬੰਦਕ ਸਕੱਤਰ ਭੂਰਾ ਸਿੰਘ ਮਹਿਮਾ ਸਰਜਾ ਨੇ ਸ਼ਰਧਾਂਜਲੀ ਭੇਂਟ ਕਰਦਿਆਂ ਆਖਿਆ ਕਿ ਮਾਨਵਤਾ ਦੇ ਭਲੇ ਲਈ ਸਾਨੂੰ ਸੁਤੰਤਰਤਾ ਸੰਗਰਾਮੀਆਂ ਤੇ ਅਮਰ ਸ਼ਹੀਦਾਂ ਦੇ ਦਰਸਾਏ ਰਸਤੇ ਤੇ ਤੁਰਨਾ ਚਾਹੀਦਾ ਹੈ। ਇਸ ਮੌਕੇ ਤੇ ਸੁਸਾਇਟੀ ਦੇ ਸੀਨੀਅਰ ਆਗੂ ਮਾਸਟਰ ਰਾਜਿੰਦਰ ਭਦੌੜ ਨੇ ਆਪਣੀ ਤਕਰੀਰ ਰਾਹੀਂ ਲੋਕਾਂ ਨੂੰ ਵੇਲਾ ਵਿਹਾ ਚੁੱਕੀਆਂ ਰਸਮਾਂ ਨੂੰ ਤਿਆਗਣ ਦਾ ਸੱਦਾ ਦਿੱਤਾ। ਉਹਨਾਂ ਆਖਿਆ ਕਿ ਤਰਕਸ਼ੀਲ ਲਹਿਰ ਨੂੰ ਇਹ ਫ਼ਖ਼ਰ ਹਾਸਲ ਹੈ ਕਿ ਲਹਿਰ ਦਾ ਨਾਇਕ ਕ੍ਰਿਸ਼ਨ ਬਰਗਾੜੀ ਪੰਜਾਬ ਨਹੀਂ ਬਲਕਿ ਉੱਤਰੀ ਭਾਰਤ ਦਾ ਪਹਿਲਾ ਵਿਅਕਤੀ ਹੈ ਜਿਸ ਨੇ ਮੌਤ ਉਪਰੰਤ ਆਪਣਾ ਸਰੀਰ ਮੈਡੀਕਲ ਖ਼ੋਜਾਂ ਲਈ ਭੇਂਟ ਕੀਤਾ। ਸਮਾਰੋਹ ਵਿੱਚ ਵੈਣਾਂ ਤੇ ਕੀਰਨਿਆਂ ਦੀ ਥਾਂ ਸੁਖ਼ਰਾਜ ਸਿੰਘ ਦੇ ਜਥੇ ਵੱਲੋਂ ਸ਼ਹੀਦਾਂ ਦੀਆਂ ਵਾਰਾਂ ਸੁਣਨ ਨੂੰ ਮਿਲੀਆਂ। ਲਗਭਗ ਸਾਰਾ ਦਿਨ ਚੱਲੇ ਇਸ ਸਮਾਰੋਹ ਵਿੱਚ ਅਨੇਕਾਂ ਲੋਕ ਪੱਖੀ ਜਥੇਬੰਦੀਆਂ ਦੇ ਕਾਰਕੁੰਨਾਂ, ਬੁੱਧੀਜੀਵੀਆਂ, ਪੰਚਾਂ ਸਰਪੰਚਾਂ ਤੋਂ ਇਲਾਵਾ ਇਲਾਕੇ ਭਰ ਦੇ ਲੋਕ ਸ਼ਾਮਲ ਹੋਏ। ਹੋਰਨਾਂ ਤੋਂ ਇਲਾਵਾ ਡਾ.ਯਾਦਵਿੰਦਰ ਸਿੰਘ, ਮਾਸਟਰ ਰਣਜੀਤ, ਐਡਵੋਕੇਟ ਅਵਤਾਰ ਸੇਮਾ, ਰਾਮ ਸਿੰਘ ਨਿਰਮਾਣ, ਸਰਬਜੀਤ ਜੇਠੂਕੇ, ਯੂਥ ਆਗੂ ਮਨਮੋਹਣ ਸਿੰਘ, ਕਿਸਾਨ ਆਗੂ ਰਾਮ ਸਿੰਘ ਭੈਣੀ ਬਾਘਾ, ਵਿਜੇ ਭੱਟ, ਪ੍ਰਿੰ: ਰਵਿੰਦਰ ਮਾਨ,ਪ੍ਰਿਤਪਾਲ ਬੀਬੀ ਵਾਲਾ, ਸੁਰਜੀਵਨ ਕੋਟਬਖ਼ਤੂ,ਸਾਬਕਾ ਕੌਂਸਲਰ ਅਸ਼ੋਕ ਜੈਨ, ਸਰਪੰਚ ਗੁਰਦਿੱਤਾ ਸਿੰਘ, ਭੁਪਿੰਦਰ ਮਾਨ ਤੇ ਐੱਸ.ਡੀ.ਐੱਮ. ਰਜਿੰਦਰਪਾਲ ਸਿੰਘ ਨੇ ਵੀ ਸਮਾਰੋਹ ਵਿੱਚ ਆਪਣੇ ਵਿਚਾਰ ਰੱਖੇ। ਬੁਲਾਰਿਆਂ ਨੇ ਬਾਪੂ ਅਰਜਨ ਸਿੰਘ ਵੱਲੋਂ ਆਜ਼ਾਦ ਹਿੰਦ ਫ਼ੌਜ ਵਿੱਚ ਦਿੱਤੀਆਂ ਸੇਵਾਵਾਂ ਨੂੰ ਯਾਦ ਕਰਦਿਆਂ ਦੇਸ਼ ਲਈ ਕੱਟੀਆਂ ਜੇਲ੍ਹਾਂ ਨੂੰ ਸਿਜਦਾ ਕੀਤਾ। ਇਸ ਮੌਕੇ ਮਾਤਾ ਭਜਨ ਕੌਰ ਤੇ ਉਹਨਾਂ ਦੇ ਦੋਵੇਂ ਸਪੁੱਤਰਾਂ ਸੁਖਵਿੰਦਰ, ਭੋਲਾ ਸਿੰਘ ਆਡੀਟਰ ਨੂੰ ਮਨਪਿੰਦਰ ਕੌਰ ਤੇ ਪੋਤਰੇ ਰਮਨਦੀਪ ਸਿੰਘ ਵੱਲੋਂ ਪਿੰਡ ਦੇ ਦੋਹਾਂ ਸਰਕਾਰੀ ਸਕੂਲਾ ਲਈ ਇੱਕ-ਇੱਕ ਹਜ਼ਾਰ ਰੁਪਏ ਤੇ ਤਰਕਸ਼ੀਲ ਭਵਨ ਬਠਿੰਡਾ ਲਈ ਇੱਕ ਹਜ਼ਾਰ ਰੁਪਏ ਦੇਣ ਦਾ ਐਲਾਨ ਕੀਤਾ ਗਿਆ। ਇਸ ਤੋਂ ਇਲਾਵਾ ਹਰ ਸਾਲ ਪਿੰਡ ਦੀ ਹਰ ਗਰੀਬ ਕੁੜੀ ਦੇ ਵਿਆਹ ਤੇ 1 ਹਜ਼ਾਰ ਰੁਪਏ ਸ਼ਗਨ ਸਕੀਮ ਸ਼ੁਰੂ ਕਰਨ ਦਾ ਐਲਾਨ ਵੀ ਕੀਤਾ। ਸਮਾਰੋਹ ਦੇ ਨਿਵੇਕਲੇ ਮਾਹੌਲ ਨੂੰ ਤਰਕਸ਼ੀਲ ਪੁਸਤਕਾਂ ਦੀ ਪ੍ਰਦਰਸ਼ਨੀ ਤੇ ਪੰਡਾਲ ਵਿੱਚ ਸਜਾਈਆਂ ਸ਼ਹੀਦ ਭਗਤ ਸਿੰਘ ਤੇ ਪਾਸ਼ ਦੀਆਂ ਇਨਕਲਾਬੀ ਤੁਕਾਂ ਨੇ ਹੋਰ ਵੀ ਪ੍ਰਭਾਵਸ਼ਾਲੀ ਬਣਾਇਆ। ਸਮੁੱਚੇ ਮਾਹੌਲ ਤੋਂ ਪ੍ਰਭਾਵਿਤ ਹੋ ਕੇ ਤਲਵੰਡੀ ਸਾਬੋ ਦੇ ਐੱਸ.ਡੀ.ਐੱਮ. ਰਜਿੰਦਰ ਪਾਲ ਸਿੰਘ ਨੇ ਆਪਣੀਆਂ ਅੱਖਾਂ ਦਾਨ ਕਰਨ, ਬੰਗੀ ਕਲਾਂ ਦੇ 65 ਸਾਲਾ ਵਿਅਕਤੀ ਜੱਗਾ ਸਿੰਘ, ਸੇਵਾ ਮੁਕਤ ਮੁੱਖ਼ ਅਧਿਆਪਕ ਸੋਹਣ ਲਾਲ ਤੇ ਚਿਮਨ ਲਾਲ ਬਠਿੰਡਾ ਨੇ ਮਰਨ ਉਪਰੰਤ ਆਪਣਾ ਸਰੀਰ ਖ਼ੋਜ ਕਾਰਜਾਂ ਲਈ ਭੇਂਟ ਕਰਨ ਦਾ ਐਲਾਨ ਕੀਤਾ। ਸਮਾਰੋਹ ਵਿੱਚ ਹਲਕੇ ਦੇ ਵਿਧਾਇਕ ਜੀਤ ਮਹਿੰਦਰ ਸਿੰਘ ਸਿੱਧੂ ਵੀ ਹਾਜ਼ਰ ਸਨ। ਮੌਕੇ ਤੇ ਮੌਜੂਦ ਯੂਥ ਕਲੱਬਾਂ ਤੇ ਸਮਾਜਸੇਵੀ ਜਥੇਬੰਦੀਆਂ ਦੇ ਆਗੂਆਂ ਨੂੰ ਸਰਕਾਰ ਤੋਂ ਪਿੰਡ ਦੇ ਸਰਕਾਰੀ ਸਕੂਲ ਦਾ ਨਾਂ ਬਾਪੂ ਅਰਜਨ ਸਿੰਘ ਦੇ ਨਾਂ ਤੇ ਰੱਖਣ ਤੇ ਉਹਨਾਂ ਦੀ ਯਾਦ 'ਚ ਸਟੇਡੀਅਮ ਬਣਾਉਣ ਦੀ ਮੰਗ ਕੀਤੀ। ਹਲਕਾ ਵਿਧਾਇਕ ਨੇ ਬਾਪੂ ਦੀ ਯਾਦ 'ਚ ਪਿੰਡ ਵਿੱਚ ਲਾਇਬਰੇਰੀ ਦਾ ਨੀਂਹ ਪੱਥਰ ਵੀ ਰੱਖਿਆ। ਬਾਪੂ ਅਰਜਨ ਸਿੰਘ ਦੇ ਪਰਿਵਾਰ ਨੇ ਧਾਰਮਿਕ ਰਸਮਾਂ ਨੂੰ ਤਿਲਾਂਜਲੀ ਦੇ ਕੇ ਜਿੱਥੇ ਇਲਾਕੇ ਵਿੱਚ ਇੱਕ ਨਵੀਂ ਪਿਰਤ ਪਾਈ ਉੱਥੇ ਨਾਲ ਹੀ ਬਾਪੂ ਦੀ ਇੱਛਾ ਅਨੁਸਾਰ ਉਹਨਾਂ ਦਾ ਮ੍ਰਿਤਕ ਸਰੀਰ ਮੈਡੀਕਲ ਖ਼ੋਜ ਕਾਰਜਾਂ ਲਈ ਭੇਂਟ ਕਰਕੇ ਲੋਕਾਂ ਨੂੰ ਇੱਕ ਪ੍ਰੇਰਨਾ ਵੀ ਦਿੱਤੀ। ਇਸ ਲਈ ਜਿੱਥੇ ਉਹਨਾਂ ਦਾ ਪਰਿਵਾਰ ਵਧਾਈ ਦਾ ਹੱਕਦਾਰ ਹੈ ਉੱਥੇ ਇਹ ਸਿਹਰਾ ਤਰਕਸ਼ੀਲ ਲਹਿਰ ਦੇ ਆਗੂਆਂ ਨੂੰ ਵੀ ਜਾਂਦਾ ਹੈ ਜਿਹੜੇ ਸਮਾਜ ਵਿੱਚ ਚੰਗੀਆਂ ਕਦਰਾਂ ਦੀ ਸਥਾਪਨਾ ਵਿੱਚ ਜੁਟੇ ਹੋਏ ਹਨ। ਸਮਾਰੋਹ ਵਿੱਚ ਆਏ ਰਿਸ਼ਤੇਦਾਰ, ਮਿੱਤਰਾਂ ਤੇ ਲੋਕਾਂ ਨੇ ਚੰਗਾ ਪ੍ਰਭਾਵ ਲਿਆ। ਸਮਾਗਮ ਦੌਰਾਨ ਤਰਕਸ਼ੀਲ ਆਗੂ ਬਲਦੇਵ ਸਿੰਘ ਬਠਿੰਡਾ ਦੀ ਭੂਮਿਕਾ ਵੀ ਸਰਾਹੁਣਯੋਗ ਸੀ।

# ਤਰਕਸ਼ੀਲਾਂ ਦੀ ਛੇਵੀਂ ਸੰਸਾਰ ਕਾਨਫਰੰਸ

ਬਲਵਿੰਦਰ ਬਰਨਾਲਾ

ਆਂਧਰਾ ਪ੍ਰਦੇਸ਼ ਦੇ ਸ਼ਹਿਰ ਵਿਜੇਵਾੜਾ ਵਿਖੇ ਨਾਸਤਿਕ ਕੇਂਦਰ ਦੀ ਅਗਵਾਈ ਵਿੱਚ 5,6,7 ਜਨਵਰੀ 07 ਤਰਕਸ਼ੀਲਾਂ, ਨਾਸਤਿਕਾਂ ਤੇ ਮਾਨਵ-ਵਾਦੀਆਂ ਦੀ ਛੇਵੀਂ ਸੰਸਾਰ ਕਾਨਫਰੰਸ ਹੋਈ ਜਿਸ ਵਿੱਚ 45 ਦੇਸ਼ਾਂ ਦੀਆਂ ਜਥੇਬੰਦੀਆਂ ਨੇ ਭਾਗ ਲਿਆ। ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਵੱਲੋਂ ਕੌਮਾਂਤਰੀ ਵਿਭਾਗ ਦੇ ਮੁਖੀ ਬਲਵਿੰਦਰ ਬਰਨਾਲਾ ਤੇ ਸਹਾਇਕ ਹਰਚੰਦ ਭਿੰਡਰ ਨੇ ਵੀ ਕਾਨਫਰੰਸ ਵਿੱਚ ਸ਼ਮੂਲੀਅਤ ਕੀਤੀ। ਸ਼ਾਮਲ ਪ੍ਰਤੀਨਿਧਾਂ ਵਿੱਚ ਅੰਤਰਰਾਸ਼ਟਰੀ ਮਾਨਵਵਾਦੀ ਵਿੰਗ ਦੇ ਆਗੂ ਬਾਬੂ ਗੋਗੀਨੈਨੀ, ਆਈ.ਐੱਚ.ਈ.ਯੂ. ਨਾਰਵੇ ਦੇ ਪ੍ਰਧਾਨ ਲੇਵੀ ਫ਼ਰੈਜ਼ੈਲ, ਬੈਲਜੀਅਮ ਦੀ ਆਗੂ ਸੋਨੀਆ ਐਗਰਿਕਸ, ਨਿਊਜ਼ੀਲੈਂਡ ਤੋਂ ਡਾ.ਬਿਲ ਕੁੱਕ, ਜਰਮਨ ਦੀ ਫ਼ਰੀ ਥਿੰਕਰ ਜਥੇਬੰਦੀ ਦੇ ਪ੍ਰਧਾਨ ਡਾ.ਵਾਲਕਰ, ਇੰਗਲੈਂਡ ਦੇ ਇਨਾਮ ਜੇਤੂ ਮਾਨਵਵਾਦੀ ਆਗੂ ਜ਼ਿੰਮ ਹੈਰਿਕ, ਅਮਰੀਕਾ ਦੇ ਡਾ.ਸੁਬਰਾਮਾਨੀਅਮ ਅਤੇ ਫ਼ਿਨਲੈਂਡ ਤੋਂ ਟਾਈਕੋਏਲੋ ਆਦਿ ਪ੍ਰਮੁੱਖ ਸਖ਼ਸ਼ੀਅਤਾਂ ਸ਼ਾਮਲ ਸਨ।

ਇਸ ਸੰਸਾਰ ਕਾਨਫਰੰਸ ਦੇ ਸ਼ੁਰੂਆਤੀ ਸ਼ੈਸ਼ਨ ਵਿੱਚ ਉਦਘਾਟਨੀ ਤਕਰੀਰ ਕਰਦਿਆਂ ਨਾਰਵੇ ਤੋਂ ਆਏ ਮਿਸਟਰ ਲੈਵੀ ਫ਼ਰੈਜ਼ੈਲ ਨੇ ਆਖਿਆ ਕਿ ਵਿਗਿਆਨ ਦੇ ਅਜੋਕੇ ਦੌਰ ਵਿੱਚ ਕਾਲਪਨਿਕ ਸ਼ਕਤੀਆਂ ਦੀ ਕੋਈ ਥਾਂ ਨਹੀਂ। ਨਿਊਜ਼ੀਲੈਂਡ ਤੋਂ ਆਏ ਡਾ.ਬਿੱਲ ਕੁੱਕ ਨੇ ਕਿਹਾ ਕਿ ਮੈਨੂੰ ਇਸ ਗੱਲ ਦਾ ਮਾਣ ਹੈ ਕਿ ਮੇਰੇ ਦੇਸ਼ ਦੇ ਪ੍ਰਧਾਨ ਮੰਤਰੀ ਨਾਸਤਿਕ ਹਨ ਤੇ ਉਹਨਾਂ ਦੀ ਪਹੁੰਚ ਨੂੰ ਨਾਸਤਿਕ ਲੋਕਾਂ ਨੇ ਵੀ ਪ੍ਰਵਾਨ ਕੀਤਾ ਹੈ। ਨਾਰਵੇ ਤੋਂ ਆਏ ਡਾ.ਸੈਲਨੀਜ਼ ਨੇ ਕਿਹਾ ਕਿ ਸਾਡੇ ਦੇਸ਼ ਦੇ ਲੋਕਾਂ ਨੂੰ ਧਰਮ ਬਾਰੇ ਤਾਂ ਘੱਟ ਪਤਾ ਹੈ ਪਰ ਅਸੀਂ ਮਾਨਵਵਾਦੀ ਦ੍ਰਿਸ਼ਟੀਕੋਣ ਤੋਂ ਸੋਚਦੇ ਹਾਂ। ਸਾਡਾ ਦੇਸ਼ ਕਿਸੇ ਕਲਪਿਤ ਸਵਰਗ ਦੀ ਅਸਲੀ ਤਸਵੀਰ ਹੈ। ਜਰਮਨ ਦੀ ਫ਼ਰੀ ਥਿੰਕਰ ਐਸੋਸੀਏਸ਼ਨ ਦੇ ਪ੍ਰਧਾਨ ਡਾ.ਵਾਲਕਰ ਨੇ ਜਰਮਨ ਫ਼ਾਸ਼ਿਸ਼ਟਾਂ ਵੱਲੋਂ ਦੇਸ਼ ਅੰਦਰ ਪਾਈਆਂ ਫ਼ਿਰਕਾਪ੍ਰਸਤ ਵੰਡੀਆਂ ਦੀ ਤਿੱਖੀ ਅਲੋਚਨਾ ਕਰਦਿਆਂ ਆਖਿਆ ਕਿ ਫ਼ਾਸ਼ਿਸ਼ਟਾਂ ਦੇ ਪਤਨ ਤੋਂ ਬਾਅਦ ਜਰਮਨ ਇੱਕ ਹੋਇਆ ਹੈ ਤੇ ਅੱਜ ਵਿਕਾਸ ਦੀਆਂ ਪੱਕੀਆਂ ਲੀਹਾਂ ਉੱਪਰ ਚੱਲ ਰਿਹਾ ਹੈ। ਤਾਮਿਲਨਾਡੂ ਤੋਂ ਉੱਥੋਂ ਦੀ ਨਾਸਤਿਕ ਜਥੇਬੰਦੀ ਦ੍ਰਾਵਿੜ ਕੜਗ਼ਮ ਦੇ ਪ੍ਰਧਾਨ ਡਾ. ਕੇ.ਵੀਰ ਮਨ੍ਹੀ ਨੇ ਆਖਿਆ ਕਿ ਭਾਰਤ ਵਿੱਚ ਧਰਮ ਨਿਰਪੱਖਤਾ ਦਾ ਅਰਥ ਅੰਧਵਿਸ਼ਵਾਸਾਂ ਦਾ ਪ੍ਰਚਾਰ ਕਰਨਾ ਤੇ ਧਰਮਾਂ ਦੀਆਂ ਲਗਾਮਾਂ ਨੂੰ ਖੁੱਲ੍ਹੀਆਂ ਛੱਡਣਾ ਹੈ। ਉਹਨਾਂ ਕਿਹਾ ਕਿ ਜਦੋਂ ਤੱਕ ਗਰੀਬਾਂ ਤੇ ਲਤਾੜਿਆਂ ਲਈ ਮੁਢਲੀ ਤਬਦੀਲੀ ਨਹੀਂ ਹੁੰਦੀ ਉਦੋਂ ਤੱਕ ਵਿੱਦਿਆ ਦੇ ਕੋਈ ਅਰਥ ਨਹੀਂ। ਉਹਨਾਂ ਸਪਸ਼ਟ ਕੀਤਾ ਕਿ ਅਸੀਂ ਮਾਨਵ-ਵਾਦੀ ਫ਼ਿਰਕਾਪ੍ਰਸਤਾਂ ਤੋਂ ਉੱਪਰ ਹਾਂ ਕਿਉਂਕਿ ਸਾਡੀ ਸਮਝ ਦਾ ਅਧਾਰ ਵਿਗਿਆਨ ਹੈ। ਅਰਜਨਟਾਈਨਾ ਤੋਂ ਆਏ ਪ੍ਰਤੀਨਿਧ ਮੇਰੀਓ ਗੂਨੇ ਨੇ ਆਖਿਆ ਕਿ ਅਸੀਂ ਸੰਪੂਰਨਤਾ ਦੀ ਜ਼ਿੰਦਗੀ ਜਿਉਣੀ ਹੈ। ਗੁਜਰਾਤ ਦੇ ਡਾ. ਕਾਤੀਆ ਨੇ ਫਰਾਂਸ ਦੇ ਧਰਮ ਨਿਰਪੱਖ ਸਿਧਾਂਤ ਦੀ ਪ੍ਰੋੜਤਾ ਕਰਦਿਆਂ ਭਾਰਤ ਵਿੱਚ ਵੀ ਧਰਮ ਨੂੰ ਰਾਜ ਤੋਂ ਵੱਖ ਕਰਨ ਲਈ ਕਿਹਾ। ਕਾਨਫਰੰਸ ਵਿੱਚ ਨਾਰਵੇ ਤੋਂ ਆਏ ਡਾ.ਸੈਂਡੀਜ਼ ਨੇ ਆਪਣੇ ਪੇਪਰ ਵਿੱਚ ਸਪਸ਼ਟ ਕੀਤਾ ਕਿ ਧਰਮ ਇੱਕ ਗੁੰਝਲਦਾਰ ਵਰਤਾਰਾ ਹੈ, ਜਿਹੜਾ ਪ੍ਰਾਭੌਤਿਕ ਹੈ ਤੇ ਸੁਤੰਤਰ ਸ਼ਕਤੀਆਂ ਨੂੰ ਦਬਾਉਂਦਾ ਹੈ। ਉਹਨਾਂ ਕਿਹਾ ਕਿ ਅੰਨ੍ਹੀ ਸ਼ਰਧਾ ਮਨੁੱਖਤਾ ਦਾ ਬਹੁਤ ਨੁਕਸਾਨ ਕਰਦੀ ਹੈ ਇਸ ਲਈ ਸਾਨੂੰ ਧਰਮ ਨੂੰ ਆਪਣੀ ਬੁੱਧੀ ਤੇ ਵਿਸ਼ਲੇਸ਼ਣ ਦਾ ਵਿਸ਼ਾ ਬਣਾਉਣਾ ਚਾਹੀਦਾ ਹੈ।

ਕਾਨਫਰੰਸ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਪ੍ਰਤੀਨਿਧ ਬਲਵਿੰਦਰ ਬਰਨਾਲਾ ਨੇ ਆਪਣਾ ਪੇਪਰ 'ਰੈਸ਼ਨਲਿਜ਼ਮ ਇਨ ਪੰਜਾਬ' ਪੜ੍ਹਦਿਆਂ ਆਖਿਆ ਕਿ ਉੱਤਰੀ ਭਾਰਤ ਵਿੱਚ ਪੰਜਾਬ ਦੀ ਵਿਸ਼ੇਸ਼ ਅਹਿਮੀਅਤ ਹੈ। ਜਿੱਥੇ ਸਿੱਖ ਧਰਮ ਦਾ ਗਲਬਾ ਹੈ, ਜਿਹੜਾ ਚਮਤਕਾਰਾਂ ਤੇ ਅੰਧਵਿਸ਼ਵਾਸਾਂ ਵਿੱਚ ਵਿਸ਼ਵਾਸ ਨਹੀਂ ਰੱਖਦਾ। ਇਸ ਲਈ ਤਰਕਸ਼ੀਲਤਾ ਦੇ ਵਿਕਾਸ ਵਾਸਤੇ ਅਜਿਹੇ ਪੱਖਾਂ ਨੂੰ ਵਿਸ਼ਲੇਸ਼ਣ ਅਧੀਨ ਲਿਆਉਣਾ ਜਰੂਰੀ ਹੈ। ਉਹਨਾਂ ਕਿਹਾ ਕਿ ਪੰਜਾਬ ਦੀਆਂ ਕੁਝ ਰਾਜਨੀਤਿਕ ਪਾਰਟੀਆਂ ਧਰਮ ਅਧਾਰਿਤ ਹਨ ਜਿਹੜੀਆਂ ਧਰਮ ਦੇ ਨਾਂ ਤੇ ਰਾਜ ਸੱਤਾ ਸੁੱਖ ਮਾਣਦੀਆਂ ਹਨ। ਪੰਜਾਬ ਤੋਂ ਗਏ ਤਰਕਸ਼ੀਲ ਆਗੂ ਨੇ ਆਪਣੇ ਸੰਬੋਧਨ ਦੌਰਾਨ ਸਪੱਸ਼ਟ ਕੀਤਾ ਕਿ ਤਰਕਸ਼ੀਲ ਸੁਸਾਇਟੀ ਲੋਕਾਂ ਦੇ ਸੋਚਣ ਦੇ ਢੰਗ ਨੂੰ ਵਿਗਿਆਨਕ ਬਣਾਉਣ ਲਈ ਹਰ ਸੰਭਵ ਯਤਨ ਜੁਟਾ ਰਹੀ ਹੈ। ਸੁਸਾਇਟੀ ਨੇ ਆਪਣੇ ਯਤਨਾਂ ਨਾਲ ਵਿਦੇਸ਼ਾਂ ਵਿੱਚ ਵਸਦੇ ਪੰਜਾਬੀਆਂ ਤੱਕ ਵੀ ਆਪਣੀ ਪਹੁੰਚ ਕਰਕੇ ਉੱਥੇ ਇਕਾਈਆਂ ਸਥਾਪਿਤ ਕੀਤੀਆਂ ਹਨ, ਜਿਨ੍ਹਾਂ ਵਿੱਚ 'ਏਸ਼ੀਅਨ ਰੈਸ਼ਨੇਲਿਸਟ ਸੁਸਾਇਟੀ ਬਰਤਾਨੀਆ', 'ਤਰਕਸ਼ੀਲ ਕਲਚਰਲ ਸੁਸਾਇਟੀ ਵੈਨਕੂਵਰ (ਕੈਨੇਡਾ)', 'ਇੰਡੋ ਕੈਨੇਡੀਅਨ ਰੈਸ਼ਨੇਲਿਸਟ ਸੁਸਾਇਟੀ ਟੋਰਾਂਟੋ' ਆਦਿ ਸੁਸਾਇਟੀ ਦੀਆਂ ਬਰਾਂਚਾਂ ਹਨ। ਫੈਡਰੇਸ਼ਨ ਆਫ਼ ਇੰਡੀਅਨ ਰੈਸ਼ਨੇਲਿਸਟ ਐਸੋਸੀਏਸ਼ਨ (ਫੀਰਾ) ਦੇ ਪ੍ਰਧਾਨ ਡਾ.ਨਰਿੰਦਰ ਨਾਇਕ ਨੇ ਭਾਰਤ ਵਿੱਚ ਅਖੌਤੀ ਸਿਆਣਿਆਂ ਵੱਲੋਂ ਭਾਨਾਮਤੀ ਦੇ ਨਾਂ ਤੇ ਮਨੋਰੋਗੀਆਂ ਦੀ ਲੁੱਟ ਦਾ ਪਰਦਾਫ਼ਾਸ਼ ਕਰਦਿਆਂ ਕਈ ਸੀਡੀਜ਼ ਵਿਖਾਈਆਂ। ਉਹਨਾਂ ਵਿਗਿਆਨਕ ਜਾਦੂ ਟ੍ਰਿੱਕਾਂ ਰਾਹੀਂ ਹਾਜ਼ਰ ਪ੍ਰਤੀਨਿਧਾਂ ਦਾ ਮਨੋਰੰਜਨ ਵੀ ਕੀਤਾ। ਕਾਨਫਰੰਸ ਦੌਰਾਨ ਮੰਚ ਸੰਚਾਲਨ ਦੀ ਜ਼ਿੰਮੇਵਾਰੀ ਡਾ.ਵਿਜੇਆਮ ਡਾਇਰੈਕਟਰ ਐਥੀਇਸਟ ਸੈਂਟਰ ਵਿਜੇਵਾੜਾ ਵੱਲੋਂ ਬਾਖ਼ੂਬੀ ਨਿਭਾਈ ਗਈ। ਦੁਨੀਆਂ ਭਰ ਦੇ ਤਰਕਸ਼ੀਲਾਂ ਦਾ ਇਹ ਸੰਮੇਲਨ ਹਰ ਪੱਖੋਂ ਸਫ਼ਲ ਰਿਹਾ।

---

ਕਾਵਿ-ਵਿਅੰਗ

## ਦੇਹ-ਦਾਨ

ਧਨ ਦੌਲਤ, ਅੰਗ ਕਈ ਖ਼ੂਨਦਾਨੀ,
ਪਰ ਉੱਤਮ ਹੁੰਦਾ ਸਭ ਤੋਂ ਦੇਹ-ਦਾਨੀਂ।
ਪੈ ਕੇ ਚਿਖ਼ਾ ਨਾ ਸੜ ਕੇ ਹੋਏ ਕੋਲੇ,
ਪੈ ਕੇ ਕਬਰ ਨਾ ਬਣਦਾ ਥੇਹ ਦਾਨੀਂ।
ਨਰਕ-ਸੁਰਗ, ਗਤੀ-ਸ਼ਤੀ ਦੇ ਭਰਮ ਜਿਹੜੇ,
ਕਫ਼ਨੀ ਇਹਨਾਂ ਦੇ ਤਕਲਾ ਸੇਹ-ਦਾਨੀਂ।
ਸਿਹਤ-ਸੰਸਥੀਂ ਪੜ੍ਹਨ ਜੋ ਬੱਚੇ ਸਾਡੇ,
ਮਾਰਗ ਬਣ ਅਗਾਵਾਈ ਤਾਂ ਕਰੇ ਦਾਨੀਂ।

ਸੇਵਕ ਸਿਘ ਸ਼ਮੀਰੀਆ





# ਪ੍ਰਸੰਨਤਾ ਵਿੱਚ ਮਨੋਵਿਗਿਆਨਕ ਰੁਕਾਵਟਾਂ

ਪ੍ਰੋ: ਰਾਜਿੰਦਰ ਗਰਗ

ਖ਼ੁਸ਼ੀ ਮਨੁੱਖ ਦੀ ਆਪਣੇ ਆਲੇ ਦੁਆਲੇ ਦੇ ਸੰਸਾਰ ਨਾਲ ਅੰਤਰ ਕ੍ਰਿਆ (Interaction) ਵਿੱਚੋਂ ਪੈਦਾ ਹੁੰਦੀ ਹੈ। ਸੋ ਪ੍ਰਸੰਨਤਾ ਲਈ ਮਨੁੱਖ ਦੀਆਂ ਬਾਹਰੀ ਪ੍ਰਸਥਿਤੀਆਂ ਤੇ ਉਸ ਦਾ ਅੰਦਰਲਾ ਆਪਾ ਦੋਵੇਂ ਹੀ ਜ਼ਿੰਮੇਵਾਰ ਹੁੰਦੇ ਹਨ। ਜਿੱਥੇ ਬਾਹਰਮੁਖੀ ਹਾਲਤਾਂ ਦੇ ਕਾਰਣ ਜਾਣ ਕੇ ਉਹਨਾਂ ਨੂੰ ਬਦਲਣ ਲਈ ਯਤਨਸ਼ੀਲ ਹੋਣਾ ਹਰ ਵਿਅਕਤੀ ਦਾ ਫਰਜ਼ ਹੈ ਉੱਥੇ ਆਪਣੀ ਮਾਨਸਿਕ ਅਵਸਥਾ ਨੂੰ ਸਹੀ ਰੱਖਣਾ ਵੀ ਬਹੁਤ ਜਰੂਰੀ ਹੈ। ਕੁਝ ਮਨੁੱਖ ਆਮ ਹਾਲਤਾਂ ਵਿੱਚ ਜ਼ਿੰਦਗੀ ਦੇ ਸੰਘਰਸ਼ ਨੂੰ ਸਿਹਤਮੰਦ ਦ੍ਰਿਸ਼ਟੀਕੋਣ ਨਾਲ ਲੈਂਦੇ ਹਨ ਤੇ ਅਰਥ ਭਰਪੂਰ ਜੀਵਨ ਜਿਉਂਦੇ ਹਨ ਜਦਕਿ ਕੁਝ ਹੋਰ ਉਹਨਾਂ ਹੀ ਹਾਲਤਾਂ ਵਿੱਚ ਸਦਾ ਦੁਖ਼ੀ ਰਹਿੰਦੇ ਹਨ ਤੇ ਬੇਲੋੜੇ ਮਾਨਸਿਕ ਤਨਾਵਾਂ ਦਾ ਸ਼ਿਕਾਰ ਬਣਦੇ ਹਨ। ਇਸ ਲੇਖ਼ ਵਿੱਚ ਕੁਝ ਆਮ ਪਾਏ ਜਾਂਦੇ ਗਲਤ ਮਾਨਸਿਕ ਝੁਕਾਵਾਂ ਦਾ ਵਰਨਣ ਹੈ ਜਿਹੜੇ ਵਿਅਕਤੀ ਨੂੰ ਮਾਨਸਿਕ ਕਸ਼ਟ ਦਾ ਸ਼ਿਕਾਰ ਬਣਾਉਂਦੇ ਹਨ। ...ਅਦਾਰਾ।

ਇਹ ਤੁਹਾਡੇ ਦ੍ਰਿਸ਼ਟੀਕੋਣ ਤੇ ਵੀ ਨਿਰਭਰ ਕਰਦਾ ਹੈ ਕਿ ਤੁਸੀਂ ਈਰਖ਼ਾ, ਕ੍ਰੋਧ, ਡਰ,ਚਿੰਤਾ,ਅਪਰਾਧ ਭਾਵਨਾ ਤੇ ਨਿਰਾਸ਼ਾਵਾਦੀ ਸੋਚਾਂ ਵਿੱਚ ਡੁੱਬੇ ਰਹਿੰਦੇ ਹੋ ਜਾਂ ਇੱਕ ਖ਼ੁਸ਼ੀ ਭਰਪੂਰ ਆਸ਼ਾਵਾਦੀ ਜੀਵਨ ਢੰਗ ਦਾ ਵਿਕਾਸ ਕਰਦੇ ਹੋ ਜਿਹੜਾ ਤੁਹਾਨੂੰ ਤੇ ਤੁਹਾਡੇ ਸੰਪਰਕ ਵਿੱਚ ਆਉਣ ਵਾਲੇ ਹੋਰ ਵਿਅਕਤੀਆਂ ਨੂੰ ਆਨੰਦ ਦੇ ਸਕੇ। ਅੱਗੇ ਕੁਝ ਉਹਨਾਂ ਗਲਤ ਮਾਨਸਿਕ ਰੁਝਾਨਾਂ ਦੀ ਚਰਚਾ ਕਰ ਰਹੇ ਹਾਂ ਜਿਹੜੇ ਪ੍ਰਸੰਨਤਾ ਤੇ ਸੁਖ਼ੀ ਜੀਵਨ ਦੇ ਰਸਤੇ ਵਿੱਚ ਰੁਕਾਵਟ ਬਣਦੇ ਹਨ।

**ਸਮੂਹ ਤੋਂ ਪਲਾਇਨ:** ਸਾਡੇ ਜੀਵਨ ਦੇ ਸਾਰੇ ਸੁੱਖ਼-ਦੁੱਖ਼ ਸਾਡੀ ਸਮੂਹਿਕ ਜ਼ਿੰਦਗੀ ਨਾਲ ਜੁੜੇ ਹੁੰਦੇ ਹਨ। ਪਰਿਵਾਰ, ਆਂਢ-ਗੁਆਂਢ, ਰਿਸ਼ਤੇਦਾਰ, ਦਫ਼ਤਰ ਤੇ ਬਜ਼ਾਰ ਆਦਿ ਸਭ ਪ੍ਰਕਾਰ ਦੇ ਸਮਾਜਿਕ ਸੰਗਠਨ ਸਮੂਹ ਦੇ ਹੀ ਭਿੰਨ-ਭਿੰਨ ਰੂਪ ਹਨ। ਸਮੂਹ ਤੋਂ ਭੱਜ ਕੇ ਇਕੱਲਤਾ ਦੀ ਜ਼ਿੰਦਗੀ ਜਿਉਣ ਵਾਲੇ ਆਮ ਕਰਕੇ ਤਿੰਨ ਕਾਰਣਾਂ ਕਰਕੇ ਲੋਕਾਂ ਨਾਲ ਆਪਣਾ ਸਬੰਧ ਠੀਕ ਨਹੀਂ ਬਣਾ ਸਕਦੇ।

- ਕੁਝ ਲੋਕ ਆਤਮ ਹੀਣਤਾ ਦੀ ਭਾਵਨਾ ਕਾਰਣ ਆਪਣੇ ਆਪ ਨੂੰ ਅਯੋਗ ਜਾਂ ਘਟੀਆ ਸਮਝਦੇ ਹਨ। ਸ਼ਰਮੀਲਾਪਣ ਇਸ ਦਾ ਮੁੱਖ਼ ਲੱਛਣ ਹੈ। ਅਜਿਹਾ ਵਿਅਕਤੀ ਇਕੱਠ ਤੋਂ ਕੰਨੀ ਕਤਰਾਉਂਦਾ ਹੈ ਤੇ ਆਪਣੇ ਵਿਚਾਰ ਪ੍ਰਗਟ ਨਹੀਂ ਕਰ ਸਕਦਾ। ਹਾਸੇ ਮਜ਼ਾਕ ਤੋਂ ਘਬਰਾਉਂਦਾ ਹੈ ਤੇ ਗੰਭੀਰ ਬਣਿਆ ਰਹਿੰਦਾ ਹੈ। ਅਜਿਹਾ ਮਨੁੱਖ ਕਲਪਨਾ ਦੀ ਦੁਨੀਆਂ ਵਿੱਚ ਜਿਉਂਦਾ ਹੈ ਤੇ ਫ਼ਿਲਮਾਂ,ਨਾਵਲਾਂ ਵਿੱਚ ਡੁੱਬਿਆ ਰਹਿੰਦਾ ਹੈ।
- ਸਵੈ-ਭਰਮੀ ਲੋਕ (Paranoid Personalities) ਵੀ ਸਮਾਜ ਤੋਂ ਕੱਟੇ ਜਾਂਦੇ ਹਨ। ਇਹਨਾਂ ਨੂੰ ਹਰ ਵਿਅਕਤੀ ਤੇ ਸ਼ੱਕ ਹੁੰਦਾ ਹੈ ਤੇ ਲਗਦਾ ਹੈ ਕਿ ਸਾਰੇ ਹੀ ਉਸ ਦਾ ਨੁਕਸਾਨ ਕਰਨ ਦੀਆਂ ਸਕੀਮਾਂ ਕਰਦੇ ਰਹਿੰਦੇ ਹਨ। ਇਹ ਆਪਣੇ ਆਪ ਨੂੰ ਬੇਹੱਦ ਅਸੁਰੱਖਿਅਤ ਮਹਿਸੂਸ ਕਰਦੇ ਹਨ ਤੇ ਆਪਣੇ ਕਾਲਪਨਿਕ ਦੁਸ਼ਮਣਾਂ ਤੋਂ ਰੱਖਿਆ ਲਈ ਕਿਲੇਬੰਦੀ ਕਰਦੇ ਹਨ। ਇਹਨਾਂ ਨੂੰ ਇਕੱਲੇ ਹੋਣ ਤੇ ਹੀ ਚੈਨ ਮਿਲਦਾ ਹੈ।
- ਖੰਡਿਤ ਮਾਨਸਿਕਤਾ ਦਾ ਸ਼ਿਕਾਰ ਲੋਕ ਅਚੇਤ ਮਨ ਵਿੱਚ ਦੱਬੇ ਪਏ ਡਰ ਕਾਰਣ ਸਮਾਜ ਤੋਂ ਬੇਮੁੱਖ਼ ਹੋ ਜਾਂਦੇ ਹਨ। ਇਹ ਲੋਕ ਦੂਸਰਿਆਂ ਦੇ ਨਾਲ ਕੋਈ ਭਾਵਨਾਤਮਕ ਸਾਂਝ ਨਹੀਂ ਰੱਖ ਸਕਦੇ। ਦੂਸਰਿਆਂ ਦੇ ਸੁੱਖ਼-ਦੁੱਖ਼ ਤੋਂ ਅਛੂਤੇ ਹੋ ਕੇ ਇਹ ਆਪਣੇ ਆਪ ਵਿੱਚ ਮਸਤ ਰਹਿੰਦੇ ਹਨ। ਇਹਨਾਂ ਨੂੰ ਇਹ ਕਦੇ ਅਹਿਸਾਸ ਨਹੀਂ ਹੁੰਦਾ ਕਿ ਦੂਸਰਿਆਂ ਨੂੰ ਕਿਹੜੀ ਗੱਲ ਤੋਂ ਚੋਟ ਪਹੁੰਚਦੀ ਹੈ ਤੇ ਕਿਸ ਪ੍ਰਕਾਰ ਦਾ ਵਿਵਹਾਰ ਦੂਸਰਿਆਂ ਨੂੰ ਖ਼ੁਸ਼ ਕਰਦਾ ਹੈ।

ਉਪਰੋਕਤ ਤਿੰਨ ਕਾਰਣਾਂ ਕਰਕੇ ਜੇਕਰ ਤੁਸੀਂ ਵੀ ਇਕੱਲਤਾ ਦੀ ਜ਼ਿੰਦਗੀ ਜਿਉਂ ਰਹੇ ਹੋ ਤਾਂ ਸਾਵਧਾਨ ਹੋ ਜਾਓ। ਤੁਹਾਨੂੰ ਜੀਵਨ ਦੀਆਂ ਖ਼ੁਸ਼ੀਆਂ ਛੂਹ ਵੀ ਨਹੀਂ ਸਕਦੀਆਂ ਕਿਉਂਕਿ ਸਾਡੀਆਂ ਸਾਰੀਆਂ ਖ਼ੁਸ਼ੀਆਂ ਸਮੂਹਿਕਤਾ ਵਿੱਚ ਹੀ ਪ੍ਰਗਟ ਹੁੰਦੀਆਂ ਹਨ। ਮਿੱਤਰਾਂ ਤੋਂ ਰਹਿਤ ਇਕੱਲੇ ਵਿਅਕਤੀ ਨੂੰ ਨਿੱਕੀਆਂ ਮੋਟੀਆਂ ਪ੍ਰੇਸ਼ਾਨੀਆਂ ਵੀ ਡਰਾ ਲੈਂਦੀਆਂ ਹਨ ਕਿਉਂਕਿ ਉਹ ਆਪਣੀਆਂ ਸਮੱਸਿਆਵਾਂ ਨੂੰ ਕਲਪਨਾ ਨਾਲ ਹਜ਼ਾਰਾਂ ਗੁਣਾਂ ਵਧਾ ਲੈਂਦਾ ਹੈ ਤੇ ਕੋਈ ਉਸ ਦੇ ਦੁੱਖ਼ ਦਰਦ ਨੂੰ ਵੰਡਾਉਂਦਾ ਨਹੀਂ।

**ਸੰਪੂਰਨਤਾਵਾਦ:** ਸੰਪੂਰਨਤਾਵਾਦੀਆਂ ਦੇ ਮਾਪਦੰਡ ਬਹੁਤ ਹੀ ਆਦਰਸ਼ਕ ਹੁੰਦੇ ਹਨ। ਉਹਨਾਂ ਨੂੰ ਆਪਣੇ ਜਾਂ ਕਿਸੇ ਦੂਸਰੇ ਦੇ ਕੰਮ ਤੋਂ ਕਦੇ ਵੀ ਸੰਤੁਸ਼ਟੀ ਨਹੀਂ ਹੁੰਦੀ। ਉਹ ਨਾ ਤਾਂ ਆਪ ਕਿਸੇ ਦੇ ਕੰਮ ਤੋਂ ਖ਼ੁਸ਼ ਹੁੰਦੇ ਹਨ ਤੇ ਨਾ ਹੀ ਦੂਸਰੇ ਨੂੰ ਖ਼ੁਸ਼ ਹੋਣ ਦਿੰਦੇ ਹਨ।

ਰਵਿੰਦਰ ਨੇ ਮੈਟ੍ਰਿਕ ਦੇ ਇਮਤਿਹਾਨ ਵਿੱਚੋਂ 85% ਨੰਬਰ ਹਾਸਲ ਕੀਤੇ ਤੇ ਜਿਲੇ ਭਰ 'ਚੋਂ ਦੂਸਰੇ ਨੰਬਰ ਤੇ ਰਿਹਾ। ਇਹ ਵੱਡੀ ਪ੍ਰਾਪਤੀ ਸੀ। ਉਸ ਨੇ ਖ਼ੁਸ਼ੀ-ਖ਼ੁਸ਼ੀ ਬੜੇ ਮਾਣ ਨਾਲ ਘਰ ਆ ਕੇ ਇਹ ਨਤੀਜਾ ਆਪਣੇ ਪਿਤਾ ਜੀ ਨੂੰ ਦੱਸਿਆ।

"ਫਸਟ ਕੌਣ ਆਇਆ ਹੈ?" ਪਿਤਾ ਜੀ ਨੇ ਅਸੰਤੋਸ਼ ਭਰੀ ਆਵਾਜ਼ ਵਿੱਚ ਪੁੱਛਿਆ।

"ਪਰਮਜੀਤ ਫਸਟ ਆਇਆ ਹੈ।" ਰਵਿੰਦਰ ਨੇ ਹੌਲੀ ਜਿਹੀ ਆਖਿਆ।

"ਤੈਥੋਂ ਤਾਂ ਉਹ ਹੀ ਚੰਗਾ ਨਿਕਲਿਆ, ਮੈਨੂੰ ਪਹਿਲਾਂ ਹੀ ਪਤਾ ਸੀ ਤੂੰ ਕੁਝ ਨਹੀਂ ਕਰਨ ਜੋਗਾ।" ਪਿਤਾ ਜੀ ਨਿਰਾਸ਼ਾ ਭਰੀ ਆਵਾਜ਼ 'ਚ ਬੋਲੇ। ਰਵਿੰਦਰ ਰੋਣਹਾਕਾ ਹੋ ਕੇ ਬਾਹਰ ਨੂੰ ਨਿਕਲ ਗਿਆ।

ਸੋ ਅਜਿਹੇ ਵਿਅਕਤੀ ਖ਼ੁਸ਼ੀ ਵਾਲੀ ਗੱਲ ਤੋਂ ਵੀ ਖ਼ੁਸ਼ੀ ਨਹੀਂ ਪ੍ਰਾਪਤ ਕਰ ਸਕਦੇ। ਆਪਣੀ ਕਿਸੇ ਸਫ਼ਲਤਾ ਤੇ ਪ੍ਰਸੰਨ ਨਹੀਂ ਹੁੰਦੇ ਤੇ ਸਦਾ ਤਣਾਅ ਦਾ ਸ਼ਿਕਾਰ ਰਹਿੰਦੇ ਹਨ। ਅਸਲ ਵਿੱਚ ਜ਼ਿੰਦਗੀ ਦੀਆਂ ਛੋਟੀਆਂ-ਛੋਟੀਆਂ ਖ਼ੁਸ਼ੀਆਂ ਨੂੰ ਸਮੇਟਦੇ ਹੋਏ ਹੀ ਸਾਰਥਿਕ ਸੁਖ਼ੀ ਜੀਵਨ ਸੰਭਵ ਬਣਾਇਆ ਜਾ ਸਕਦਾ ਹੈ।

**ਦੂਸਰਿਆਂ ਨੂੰ ਆਪਣੀ ਮਰਜ਼ੀ ਅਨੁਸਾਰ ਚਲਾਉਣ ਦੀ ਕੋਸ਼ਿਸ਼ ਕਰਨੀ:** ਕੁਝ ਕੱਚੀ ਸਖ਼ਸ਼ੀਅਤ ਦੇ ਲੋਕ ਹਰ ਮੌਕੇ ਦੂਸਰਿਆਂ ਨੂੰ ਆਪਣੀ ਇੱਛਾ ਅਨੁਸਾਰ ਚਲਾਉਣਾ ਹੀ ਲੋਚਦੇ ਹਨ। ਜੇਕਰ ਕੋਈ ਵਿਅਕਤੀ

ਇਹਨਾਂ ਦੇ ਕਹੇ ਅਨੁਸਾਰ ਕੰਮ ਨਾ ਕਰੇ ਜਾਂ ਕਹੇ ਤੋਂ ਵੱਖਰੇ ਢੰਗ ਨਾਲ ਕਰੇ ਤਾਂ ਇਹ ਆਪਣੇ ਆਪ ਤੇ ਕਾਬੂ ਗੁਆ ਬੈਠਦੇ ਹਨ ਤੇ ਗੁੱਸੇ ਵਿੱਚ ਬੁਖ਼ਲਾ ਉੱਠਦੇ ਹਨ। ਕ੍ਰੋਧ ਵਿੱਚ ਗਲਤ ਵਿਵਹਾਰ ਕਰਦੇ ਹਨ ਤੇ ਬਾਅਦ ਵਿੱਚ ਪਛਤਾਉਂਦੇ ਹਨ। ਕੁਦਰਤੀ ਘਟਨਾਵਾਂ ਤੇ ਹਾਲਤਾਂ ਵਿੱਚ ਵੀ ਇਹ ਖਿੱਝੇ ਰਹਿੰਦੇ ਹਨ। ਗੱਡੀ ਲੇਟ ਹੋ ਜਾਣ ਤੇ, ਬੱਸ ਵਿੱਚ ਸੀਟ ਨਾ ਮਿਲਣ ਤੇ, ਗਰਮੀ ਵਿੱਚ ਬਿਜਲੀ ਜਾਣ ਕਰਕੇ ਪੱਖਾ ਬੰਦ ਹੋਣ ਤੇ ਆਦਿ ਗੱਲਾਂ ਉੱਪਰ ਇਨ੍ਹਾਂ ਨੂੰ ਬਹੁਤ ਗੁੱਸਾ ਆਉਂਦਾ ਹੈ। ਜੇਕਰ ਤੁਹਾਨੂੰ ਵੀ ਆਪਣਾ ਸੁਭਾਅ ਅਜਿਹਾ ਲਗਦਾ ਹੈ ਤਾਂ ਸੰਭਲਣ ਦੀ ਲੋੜ ਹੈ। ਬਲੱਡ-ਪ੍ਰੈਸ਼ਰ ਤੇ ਦਿਲ ਦੇ ਰੋਗ ਤੋਂ ਇਲਾਵਾ ਤੁਸੀਂ ਕਈ ਹੋਰ ਸੰਕਟ ਵੀ ਸਹੇੜ ਰਹੇ ਹੋ ਜਿਵੇਂ ਆਪਣੇ ਪਰਿਵਾਰ, ਦਫ਼ਤਰ ਤੇ ਗੁਆਂਢੀਆਂ ਦਾ ਪ੍ਰੇਮ-ਪਿਆਰ ਗੁਆ ਬੈਠਣਾ ਤੇ ਇਕੱਲੇ ਰਹਿ ਜਾਣਾ। ਜੋ ਗੱਲ ਤੁਸੀਂ ਬਦਲ ਸਕਦੇ ਹੋ ਜਾਂ ਸੁਧਾਰ ਕਰ ਸਕਦੇ ਹੋ ਤਾਂ ਉਸ ਲਈ ਜ਼ਰੂਰ ਕੋਸ਼ਿਸ਼ ਕਰੋ ਪਰ ਜੋ ਤੁਹਾਡੇ ਵਸ ਵਿੱਚ ਨਹੀਂ ਉਸ ਤੇ ਦੁਖੀ ਹੋਣ ਦੀ ਕੋਈ ਲੋੜ ਨਹੀਂ। ਸੋਚ ਵਿੱਚ ਲਚਕੀਲਾਪਣ ਤਨਾਅ ਨੂੰ ਘੱਟ ਕਰਦਾ ਹੈ। ਹਮੇਸ਼ਾ ਆਪਣੀ ਹੀ ਜ਼ਿਦ ਪੂਰੀ ਨਾ ਕੀਤੀ ਜਾਵੇ ਸਗੋਂ ਦੂਸਰਿਆਂ ਦੀ ਗੱਲ ਵੀ ਮੰਨੀ ਜਾਵੇ।

**ਅਸਹਿਣਸ਼ੀਲਤਾ:** ਬਹੁਤ ਸਾਰੇ ਲੋਕ ਆਪਣੀ ਆਲੋਚਨਾ ਪ੍ਰਤੀ ਬਹੁਤ ਸੰਵੇਦਨਸ਼ੀਲ ਹੁੰਦੇ ਹਨ। ਇਹਨਾਂ ਨੂੰ ਦੂਸਰਿਆਂ ਦੇ ਇਰਾਦਿਆਂ ਤੇ ਸ਼ੱਕ ਬਣਿਆ ਰਹਿੰਦਾ ਹੈ ਕਿ ਕਿਤੇ ਉਹ ਉਸ ਨੂੰ ਨੀਵਾਂ ਦਿਖਾਉਣਾ ਚਾਹੁੰਦੇ ਹਨ। ਥੋੜ੍ਹਾ ਜਿਹਾ ਵਿਰੋਧ ਹੋਣ ਤੇ ਗੁੱਸੇ ਹੋ ਜਾਂਦੇ ਹਨ ਜਾਂ ਰੁੱਸ ਜਾਂਦੇ ਹਨ। ਭਾਵੇਂ ਪਰਿਵਾਰ ਹੋਵੇ ਜਾਂ ਕੋਈ ਸਾਂਝੀ ਸੰਸਥਾ, ਅਜਿਹੇ ਲੋਕ ਹਰ ਜਗ੍ਹਾ ਕੜਵਾਹਟ ਭਰ ਦਿੰਦੇ ਹਨ। ਇਹਨਾਂ ਨੂੰ ਜਿਹੜੀ ਚੀਜ਼ ਖ਼ੁਦ ਨੂੰ ਚੰਗੀ ਜਾਂ ਮਾੜੀ ਲਗਦੀ ਹੈ ਉਹ ਸਭ ਨੂੰ ਲੱਗਣੀ ਚਾਹੀਦੀ ਹੈ। ਜੇਕਰ ਤੁਸੀਂ ਉਹਨਾਂ ਨਾਲ ਸਹਿਮਤ ਨਹੀਂ ਤਾਂ ਉਹਨਾਂ ਦੇ ਦੁਸ਼ਮਣਾਂ ਦੀ ਕਤਾਰ 'ਚ ਸ਼ਾਮਲ ਹੋ ਜਾਂਦੇ ਹੋ। ਪ੍ਰਸੰਨਤਾ ਅਜਿਹੇ ਵਿਅਕਤੀਆਂ ਤੋਂ ਬਹੁਤ ਦੂਰ ਰਹਿੰਦੀ ਹੈ ਕਿਉਂਕਿ ਹਰ ਮਾਮਲੇ ਬਾਰੇ ਹਰ ਵਿਅਕਤੀ ਦੇ ਅੱਡੋ-ਅੱਡ ਵਿਚਾਰ ਹੁੰਦੇ ਹਨ, ਵੱਖ-ਵੱਖ ਦ੍ਰਿਸ਼ਟੀਕੋਣ ਹੁੰਦੇ ਹਨ। ਜੇਕਰ ਤੁਸੀਂ ਆਪਣਾ ਵਿਰੋਧ ਜਾਂ ਆਲੋਚਨਾ ਹੁੰਦੇ ਹੀ ਉੱਖੜ ਜਾਵੋਗੇ ਤਾਂ ਆਪਣਾ ਹੀ ਨੁਕਸਾਨ ਕਰੋਗੇ।

**ਨਿਰਣਾ ਨਾ ਲੈ ਸਕਣਾ:** ਕਿਸੇ ਵੀ ਮਸਲੇ ਤੇ ਆਤਮਵਿਸ਼ਵਾਸ ਨਾਲ ਨਿਰਣਾ ਨਾ ਲੈ ਸਕਣਾ ਤੇ ਦੁਚਿਤੀ ਵਿੱਚ ਪਏ ਰਹਿਣਾ ਹਾਨੀਕਾਰਕ ਹੁੰਦਾ ਹੈ। ਇਸ ਨਾਲ ਨਾ ਸਿਰਫ਼ ਆਤਮ ਵਿਸ਼ਵਾਸ ਡਿੱਗਦਾ ਹੈ ਬਲਕਿ ਹੱਥ ਵਿੱਚ ਲਏ ਕੰਮ ਸਿਰੇ ਨਹੀਂ ਚੜ੍ਹਦੇ ਤੇ ਬਹੁਤ ਸਾਰਾ ਮਾਨਸਿਕ ਤਨਾਅ ਵੀ ਪੈਦਾ ਹੋ ਜਾਂਦਾ ਹੈ।

**ਬੀਤੇ ਦਾ ਦੁੱਖ, ਭਵਿੱਖ ਦਾ ਡਰ:** ਬੀਤ ਚੁੱਕੇ ਸਮੇਂ ਵਿੱਚ ਹੋਈਆਂ ਗਲਤੀਆਂ ਦਾ ਪਛਤਾਵਾ ਤੇ ਆਤਮ ਗਿਲਾਨੀ ਦੀ ਭਾਵਨਾ ਅਨੇਕਾਂ ਲੋਕਾਂ ਦੀ ਮਨ ਦੀ ਸ਼ਾਂਤੀ ਤੇ ਤਨ ਦੀ ਸਿਹਤ ਨਸ਼ਟ ਕਰਦੀ ਹੈ। ਦੂਸਰੇ ਪਾਸੇ ਕੁਝ ਲੋਕ ਅਜਿਹੇ ਵੀ ਹਨ ਜਿਹੜੇ ਬੁਰੀਆਂ ਕਲਪਨਾਵਾਂ ਕਰਦੇ ਰਹਿੰਦੇ ਹਨ ਤੇ ਭਵਿੱਖ ਬਾਰੇ ਤਰ੍ਹਾਂ-ਤਰ੍ਹਾਂ ਦੀਆਂ ਚਿੰਤਾਵਾਂ, ਸ਼ੰਕਾਵਾਂ ਉਹਨਾਂ ਨੂੰ ਭੈਅ-ਭੀਤ ਕਰੀ ਰੱਖਦੀਆਂ ਹਨ। ਜੇਕਰ ਤੁਸੀਂ ਬਚਪਨ ਵਿੱਚ ਕੋਈ ਗਲਤੀ ਕਰ ਦਿੱਤੀ ਹੈ ਜਾਂ ਪਿਛਲੇ ਸਾਲ ਕਿਸੇ ਨਾਲ ਦੁਰਵਿਵਹਾਰ ਕਰ ਬੈਠੇ ਹੋਵੋ ਜਾਂ ਫ਼ਿਰ ਪਿਛਲੇ ਸਾਲ ਕੋਈ ਅਨੈਤਿਕ ਕੰਮ ਹੋ ਗਿਆ ਹੋਵੇ ਤਾਂ ਕੇਵਲ ਪਛਤਾਈ ਜਾਣ ਨਾਲ ਕੋਈ ਫਾਇਦਾ ਨਹੀਂ ਹੋਵੇਗਾ। ਹਾਂ, ਜੇਕਰ ਸੁਧਾਰ ਜਾਂ ਹਾਨੀਪੂਰਤੀ ਸੰਭਵ ਹੋਵੇ, ਉਹ ਕੀਤੀ ਜਾਵੇ ਅਤੇ ਭਵਿੱਖ ਵਿੱਚ ਗਲਤੀ ਨੂੰ ਦੁਹਰਾਏ ਨਾ ਜਾਣ ਦਾ ਸੰਕਲਪ ਲਿਆ ਜਾਵੇ, ਇਹ ਹੀ ਕਾਫ਼ੀ ਹੈ। ਭਵਿੱਖ ਦੀ ਸ਼ੰਕਾ ਆਮ ਕਰਕੇ ਇਕਾਂਤ ਪਸੰਦ, ਕਲਪਨਾਸ਼ੀਲ ਵਿਅਕਤੀਆਂ ਨੂੰ ਵਧੇਰੇ ਸਤਾਉਂਦੀ ਹੈ। ਇਹ ਲੋਕ ਲਗਾਤਾਰ ਤਣਾਅ ਵਿੱਚ ਰਹਿੰਦੇ ਹਨ। ਇਸ ਆਦਤ ਤੇ ਕਾਬੂ ਪਾਉਣ ਦੀ ਲੋੜ ਹੈ।

**ਹਾਸੇ ਮਜ਼ਾਕ ਤੋਂ ਰਹਿਤ ਹੋਣਾ:** ਗੰਭੀਰ ਮਸਲਿਆਂ ਨੂੰ ਗੰਭੀਰਤਾ ਨਾਲ ਰਹਿਣਾ ਚਾਹੀਦਾ ਹੈ ਪਰ ਕੁਝ ਲੋਕ ਹਮੇਸ਼ਾ ਹੀ ਗੰਭੀਰ ਪੋਜ਼ ਬਣਾਈ ਰੱਖਦੇ ਹਨ। ਉਹਨਾਂ ਦੇ ਚਿਹਰੇ ਨੂੰ ਵੇਖ਼ ਕੇ ਇੰਜ ਲਗਦਾ ਹੈ ਜਿਵੇਂ ਉਹਨਾਂ ਨੇ ਕੋਈ ਕੌੜੀ ਚੀਜ਼ ਮੂੰਹ ਵਿੱਚ ਦਬਾ ਰੱਖੀ ਹੋਵੇ। ਅਜਿਹੇ ਵਿਅਕਤੀਆਂ ਤੋਂ ਸਾਰੇ ਹੀ ਕੰਨੀ ਕਤਰਾਉਂਦੇ ਹਨ। ਹਾਸੇ ਮਜ਼ਾਕ ਵਿੱਚ ਸ਼ਾਮਲ ਹੋਣਾ ਜ਼ਿੰਦਗੀ ਦੀ ਵੱਡੀ ਨੇਹਮਤ ਹੈ। ਖੁਲ੍ਹਾ-ਡੁਲ੍ਹਾ ਹਾਸਾ ਮਨ ਵਿੱਚੋਂ ਬਹੁਤ ਸਾਰੇ ਵਿਚਾਰਾਂ ਤੇ ਭਾਵਾਂ ਨੂੰ ਸਾਫ਼ ਕਰ ਦਿੰਦਾ ਹੈ।

**ਖ਼ਿਮਾ-ਹੀਣਤਾ:** ਕੁਝ ਲੋਕ ਆਪਣੇ ਨਾਲ ਹੋਏ ਕਿਸੇ ਥੋੜ੍ਹੇ ਬਹੁਤ ਵਿਵਹਾਰ ਜਾਂ ਮਾੜੀ ਮੋਟੀ ਲੜਾਈ-ਝਗੜੇ ਨੂੰ ਨਹੀਂ ਭੁਲਾਉਂਦੇ। ਸਿੱਟੇ ਵਜੋਂ ਜਿੱਥੇ ਉਹ ਖ਼ੁਦ ਖ਼ਿਝਦੇ-ਕਲਪਦੇ ਰਹਿੰਦੇ ਹਨ ਉੱਥੇ ਆਪਣੇ ਦੁਸ਼ਮਣਾਂ ਦੀ ਗਿਣਤੀ ਵਿੱਚ ਵੀ ਵਾਧਾ ਕਰਦੇ ਰਹਿੰਦੇ ਹਨ ਕਿਉਂਕਿ ਉਹ ਕਿਸੇ ਨੂੰ ਮੁਆਫ਼ ਤਾਂ ਕਦੇ ਕਰਦੇ ਹੀ ਨਹੀਂ। ਦੂਸਰੇ ਪਾਸੇ ਕੁਝ ਲੋਕ ਕਿਸੇ ਤੋਂ ਚੰਗੀ ਮਾੜੀ ਨਿਕਲੀ ਗੱਲ ਨੂੰ ਦਿਲ ਤੇ ਨਹੀਂ ਲਗਾਉਂਦੇ। ਛੋਟੇ-ਮੋਟੇ ਲੜਾਈ-ਝਗੜੇ ਤੋਂ ਬਾਅਦ ਫ਼ਿਰ ਮਿਲਣ ਤੇ ਇਸ ਤਰ੍ਹਾਂ ਦਾ ਸਹਿਜ ਵਿਵਹਾਰ ਕਰਦੇ ਹਨ, ਜਿਵੇਂ ਕਦੇ ਕੁਝ ਹੋਇਆ ਹੀ ਨਾ ਹੋਵੇ। ਅਜਿਹੇ ਵਿਅਕਤੀਆਂ ਦੇ ਮਨ ਦਾ ਚੈਨ ਤੇ ਸਮਾਜਿਕ ਸਬੰਧ ਦੋਵੇਂ ਵਧੀਆ ਰਹਿੰਦੇ ਹਨ ਅਤੇ ਗਲਤ ਬੋਲਣ ਵਾਲਾ ਬੰਦਾ ਵੀ ਖ਼ੁਦ ਹੀ ਸ਼ਰਮਿੰਦਗੀ ਮਹਿਸੂਸ ਕਰਦਾ ਹੈ। ਜ਼ਿੰਦਗੀ ਦੇ ਸਫ਼ਰ ਵਿੱਚ ਛੋਟੀਆਂ ਮੋਟੀਆਂ ਖ਼ਰੋਚਾਂ ਰੋਜ਼ ਲਗਦੀਆਂ ਹਨ। ਇਹ ਤੁਹਾਡੇ ਤੇ ਨਿਰਭਰ ਕਰਦਾ ਹੈ ਕਿ ਤੁਸੀਂ ਇਹਨਾਂ ਨੂੰ ਛੇੜ-ਛੇੜ ਕੇ ਜ਼ਖ਼ਮ ਬਣਾ ਲਵੋ ਜਾਂ ਫ਼ਿਰ ਇਹਨਾਂ ਖ਼ਰੋਚਾਂ ਨੂੰ ਆਪਣੇ ਆਪ ਠੀਕ ਹੋ ਜਾਣ ਦਿਵੋ। ਖ਼ਿਮਾ- ਭਾਵਨਾ ਤੋਂ ਬਿਨਾਂ ਪ੍ਰਸੰਨ ਜੀਵਨ ਦੀ ਕਲਪਨਾ ਹੀ ਨਹੀਂ ਕੀਤੀ ਜਾ ਸਕਦੀ।

**ਮਹੱਤਵਪੂਰਨ ਤੇ ਮਹੱਤਵਹੀਣ 'ਚ ਫ਼ਰਕ ਨਾ ਕਰ ਸਕਣਾ:** ਕਿਹੜੀ ਗੱਲ ਮਹੱਤਵਪੂਰਨ ਹੈ ਤੇ ਅਸੀਂ ਉਸ ਵੱਲ ਵਿਸ਼ੇਸ਼ ਧਿਆਨ ਦੇਣਾ ਹੈ, ਕਿਹੜੀ ਗੱਲ ਮਾਮੂਲੀ ਹੈ, ਜਿਸ ਨੂੰ ਨਜ਼ਰ ਅੰਦਾਜ਼ ਕੀਤਾ ਜਾ ਸਕਦਾ ਹੈ। ਇਸ ਦੀ ਸਹੀ ਸਮਝ ਹੋਣੀ ਬਹੁਤ ਜ਼ਰੂਰੀ ਹੈ। ਅਕਸਰ ਲੋਕੀਂ ਛਿਲਕਿਆਂ ਪਿੱਛੇ ਲੜ ਪੈਂਦੇ ਹਨ ਪਰ ਗੁੱਦੇ ਦੀ ਪ੍ਰਵਾਹ ਨਹੀਂ ਕਰਦੇ। ਜੇਕਰ ਸਾਡੇ ਦਿਮਾਗ ਵਿੱਚ ਇਹ ਗੱਲ ਸਪਸ਼ਟ ਹੋ ਗਈ ਕਿ ਕਿਹੜੀਆਂ ਗੱਲਾਂ ਮੁੱਖ਼ ਤੌਰ ਤੇ ਮਹੱਤਵਪੂਰਨ ਹਨ ਤਾਂ ਅਸੀਂ ਮਹੱਤਵਹੀਣ ਤੇ ਗੈਰ ਜ਼ਰੂਰੀ ਗੱਲਾਂ ਤੇ ਸ਼ਕਤੀ ਖ਼ਰਚ ਕਰਨ ਤੋਂ ਬਚ ਜਾਵਾਂਗੇ।

**ਕੋਹਲੂ ਦੇ ਬੈਲ ਵਰਗੀ ਜ਼ਿੰਦਗੀ:** ਮਹੀਨਿਆਂ, ਸਾਲਾਂ ਤੇ ਦਹਾਕਿਆਂ ਬੱਧੀ ਇੱਕੋ ਹੀ ਤਰਜ਼ ਤੇ ਚਲਦੀ ਜ਼ਿੰਦਗੀ ਬਹੁਤ ਨੀਰਸ ਹੁੰਦੀ ਹੈ। ਇੱਕ ਅਜਿਹਾ ਜੀਵਨ, ਜਿਸ ਵਿੱਚ ਸਿੱਧੀ ਸੜਕ ਦੀ ਤਰ੍ਹਾਂ ਕੋਈ ਉਤਰਾਅ-ਚੜ੍ਹਾਅ ਜਾਂ ਮੋੜ-ਘੋੜ ਨਾ ਹੋਣ ਬਹੁਤ ਹੀ ਬੇਸਵਾਦ ਤੇ ਉਤਸ਼ਾਹ ਰਹਿਤ ਹੁੰਦਾ ਹੈ। ਆਦਮੀ ਨੂੰ ਅਜਿਹੇ ਨੀਰਸ ਜੀਵਨ ਤੋਂ ਬਚਣ ਲਈ ਕੋਈ ਵਿਸ਼ੇਸ਼ ਰੁਚੀ ਜ਼ਰੂਰ ਵਿਕਸਿਤ ਕਰਨੀ ਚਾਹੀਦੀ

...ਬਾਕੀ ਸਫ਼ਾ 33 'ਤੇ





# ਖ਼ੂਨ ਵਗਣ ਦਾ ਰਹੱਸ

ਗੁਰਮੀਤ ਸਿੰਘ ਅੰਬਾਲਾ

ਹਾਊਸਿੰਗ ਬੋਰਡ ਕਾਲੋਨੀ ਅੰਬਾਲਾ ਸ਼ਹਿਰ ਦਾ ਡੀ.ਏ.ਵੀ. ਸਕੂਲ 'ਚ ਪੰਜਵੀਂ ਕਲਾਸ 'ਚ ਪੜ੍ਹਨ ਵਾਲਾ ਦਸ ਸਾਲਾ ਸੋਨੂੰ ਨਹਾ ਧੋ ਕੇ ਤੇ ਵਰਦੀ ਪਹਿਨ ਕੇ ਆਪਣੇ ਸਕੂਲ ਪਹੁੰਚ ਗਿਆ। ਸਕੂਲ 'ਚ ਪੜ੍ਹਾਈ ਕਰਦਿਆਂ ਉਸ ਦੀਆਂ ਅੱਖਾਂ 'ਚ ਜਲਣ ਹੋਣ ਲੱਗੀ ਤੇ ਉਹ ਛੁੱਟੀ ਲੈ ਕੇ ਘਰ ਆ ਗਿਆ। ਉਸ ਸਮੇਂ ਉੱਤਰੀ ਭਾਰਤ ਵਿੱਚ ਆਈ-ਫਲੂ ਦਾ ਜ਼ੋਰ ਸੀ। ਉਸ ਦੇ ਮਾਂ-ਬਾਪ ਨੇ ਉਸ ਨੂੰ ਵੀ ਆਈ-ਫਲੂ ਸਮਝ ਕੇ ਉਸ ਦੀਆਂ ਅੱਖਾਂ 'ਚ ਦਵਾਈ ਪਾ ਦਿੱਤੀ। ਸ਼ਾਮ ਨੂੰ ਜਦ ਉਹ ਟਿਊਸ਼ਨ ਤੇ ਜਾਣ ਲਈ ਤਿਆਰ ਹੋਇਆ ਤਾਂ ਉਸ ਨੂੰ ਅੱਖਾਂ ਦੇ ਕੋਰਾਂ 'ਚੋਂ ਖ਼ੂਨ ਵਗਣ ਲੱਗਿਆ। ਇਹ ਵੇਖ ਕੇ ਉਸ ਦੇ ਮਾਂ ਬਾਪ ਘਬਰਾ ਗਏ ਤੇ ਉਹ ਉਸ ਨੂੰ ਤੁਰੰਤ ਅੱਖਾਂ ਦੇ ਡਾਕਟਰ ਕੋਲ ਲੈ ਗਏ। ਡਾਕਟਰ ਨੇ ਅੱਖਾਂ ਦੀ ਇਨਫੈਕਸ਼ਨ ਦੱਸਦਿਆਂ ਦਵਾਈ ਦਿੱਤੀ।

ਅਗਲੇ ਦਿਨ ਐਤਵਾਰ ਹੋਣ ਕਰਕੇ ਸੋਨੂੰ ਘਰ ਰਿਹਾ। ਸੋਮਵਾਰ ਨੂੰ ਫਿਰ ਸਕੂਲ ਜਾਣ ਦੀ ਤਿਆਰੀ ਕਰਨ ਲੱਗਾ ਤਾਂ ਉਸ ਦੀਆਂ ਅੱਖਾਂ ਤੇ ਗੱਲ੍ਹਾਂ ਤੇ ਖ਼ੂਨ ਦੇ ਧੱਬੇ ਉੱਭਰ ਆਏ ਇਹ ਵੇਖ਼ ਕੇ ਉਸ ਦੇ ਪਿਤਾ ਜੀ ਉਸ ਨੂੰ ਫਿਰ ਅੱਖਾਂ ਦੇ ਡਾਕਟਰ ਕੋਲ ਲੈ ਗਏ ਤੇ ਦਵਾਈ ਲੈ ਆਏ। ਸੋਨੂੰ ਸਾਰਾ ਦਿਨ ਘਰੇ ਖੇਡਦਾ ਰਿਹਾ ਤੇ ਠੀਕ-ਠਾਕ ਰਿਹਾ। ਅਗਲੇ ਦਿਨ ਫਿਰ ਜਦ ਉਹ ਸਕੂਲ ਦੀ ਵੈਨ ਚੜ੍ਹਨ ਲੱਗਾ ਸੀ ਤਾਂ ਉਸ ਦੇ ਕੱਪੜਿਆਂ ਤੇ ਖ਼ੂਨ ਦੇ ਧੱਬੇ ਵੇਖ਼ ਕੇ ਮਾਪਿਆਂ ਨੇ ਉਸਨੂੰ ਫਿਰ ਸਕੂਲ ਜਾਣ ਤੋਂ ਰੋਕ ਲਿਆ। ਸ਼ਾਮ ਨੂੰ ਟਿਊਸ਼ਨ ਜਾਣ ਵੇਲੇ ਫਿਰ ਖ਼ੂਨ ਦੇ ਧੱਬੇ ਆਏ। ਇਹ ਵਰਤਾਰਾ ਕਈ ਦਿਨ ਜਾਰੀ ਰਿਹਾ ਤਾਂ ਮਾਪਿਆਂ ਨੇ ਉਸ ਦਾ ਸਕੂਲ ਤੇ ਟਿਊਸ਼ਨ ਜਾਣਾ ਬੰਦ ਕਰ ਦਿੱਤਾ।

**ਡਾਕਟਰਾਂ ਨਾਲ ਸੰਪਰਕ:** ਸੋਨੂੰ ਦੇ ਮਾਤਾ ਪਿਤਾ ਨੂੰ ਕੁਝ ਸਮਝ ਨਹੀਂ ਸੀ ਆ ਰਹੀ। ਆਂਢ ਗੁਆਂਢ ਵਿੱਚ ਵੀ ਉਸ ਦੀ ਬਿਮਾਰੀ ਦੀ ਚਰਚਾ ਹੋਣ ਲੱਗੀ। ਪਰਿਵਾਰ ਉਸ ਨੂੰ ਸਥਾਨਕ ਸ਼ਹਿਰ ਦੇ ਡਾਕਟਰਾਂ ਕੋਲ ਲੈ ਕੇ ਗਿਆ। ਅੱਖਾਂ ਦੇ, ਈ.ਐੱਨ.ਟੀ. ਸਪੈਸ਼ਲਿਸਟ ਡਾਕਟਰਾਂ ਨੇ ਚੈੱਕ ਅਪ ਕਰਕੇ ਦੱਸਿਆ ਕਿ ਉਸ ਨੂੰ ਕੋਈ ਬਿਮਾਰੀ ਨਹੀਂ ਹੈ। ਫਿਰ ਆਂਢੀਆਂ-ਗੁਆਂਢੀਆਂ ਤੇ ਰਿਸ਼ਤੇਦਾਰਾਂ ਨੇ ਇਹ ਕਹਿਣਾ ਸ਼ੁਰੂ ਕਰ ਦਿੱਤਾ ਕਿ ਜਦ ਇਸ ਨੂੰ ਕੋਈ ਬਿਮਾਰੀ ਨਹੀਂ ਤਾਂ ਜ਼ਰੂਰ ਹੀ 'ਓਪਰੀ ਹਵਾ' ਦਾ ਚੱਕਰ ਹੈ ਪ੍ਰੰਤੂ ਸੋਨੂੰ ਦਾ ਪਿਤਾ ਅਜੇ ਵੀ ਡਾਕਟਰੀ ਇਲਾਜ ਤੇ ਵਿਸ਼ਵਾਸ ਕਰਦਾ ਸੀ। ਉਸ ਨੇ ਸੋਨੂੰ ਦੇ ਇਲਾਜ ਲਈ ਪੀ.ਜੀ.ਆਈ. ਚੰਡੀਗੜ੍ਹ ਤੱਕ ਪਹੁੰਚ ਕਰਕੇ ਉਸ ਦੇ ਹਰ ਤਰ੍ਹਾਂ ਦੇ ਟੈਸਟ ਕਰਵਾਏ ਤਾਂ ਉਸ ਦੀ ਕੋਈ ਬਿਮਾਰੀ ਸਾਹਮਣੇ ਨਾ ਆਈ। ਡਾਕਟਰਾਂ ਦੀ ਨਜ਼ਰ ਵਿੱਚ ਉਹ ਬਿਲਕੁਲ ਨਾਰਮਲ ਸੀ।

**ਤਾਂਤਰਿਕਾਂ ਦੇ ਚੱਕਰਵਿਊ 'ਚ:** ਥੱਕ ਹਾਰ ਕੇ ਬੱਚੇ ਦੇ ਮਾਂ-ਬਾਪ ਨੇ ਤਾਂਤਰਿਕਾਂ ਤੱਕ ਪਹੁੰਚ ਕਰਨੀ ਸ਼ੁਰੂ ਕੀਤੀ। ਸਭ ਤੋਂ ਪਹਿਲਾਂ ਹਰ ਹਫ਼ਤੇ ਸ਼ਹਿਰ ਦੀ ਅਨਾਜ ਮੰਡੀ ਵਿੱਚ ਆ ਕੇ ਚੌਂਕੀ ਲਗਾਉਣ ਵਾਲੇ ਸਹਾਰਨਪੁਰ ਦੇ ਮੌਲਵੀ ਦੀ 'ਸੇਵਾ' ਲਈ ਗਈ। ਉਸ ਨੇ ਦੱਸਿਆ ਕਿ ਬੱਚੇ ਤੇ ਕਿਸੇ ਵੱਡੇ ਜਿੰਨ੍ਹ ਦਾ ਪਰਛਾਵਾਂ ਹੈ। ਜੇਕਰ ਇਸ ਦਾ ਜਲਦੀ ਇਲਾਜ ਨਾ ਕੀਤਾ ਗਿਆ ਤਾਂ ਬੱਚੇ ਦੀ ਜਾਨ ਨੂੰ ਖ਼ਤਰਾ ਹੈ। ਉਸ ਨੇ ਆਪਣੇ ਵੱਲੋਂ ਇਲਾਜ ਕਰਦਿਆਂ 1500 ਰੁਪਏ ਫੀਸ ਲਈ ਪਰ ਕੋਈ ਫਾਇਦਾ ਨਾ ਹੋਇਆ। ਜਦ ਮੌਲਵੀ ਨਾਲ ਫਿਰ ਸੰਪਰਕ ਕੀਤਾ ਤਾਂ ਉਸਨੇ ਕਿਹਾ ਕਿ ਜਿੰਨ ਦਾ ਸਾਇਆ ਤੁਹਾਡੇ ਘਰ ਤੇ ਵੀ ਹੈ ਇਸ ਲਈ ਘਰੇ ਆ ਕੇ ਝਾੜ-ਫੂਕ ਕਰਨੀ ਪਵੇਗੀ ਜਿਸ ਦਾ ਤਿੰਨ ਹਜ਼ਾਰ ਰੁਪਏ ਖਰਚਾ ਆਵੇਗਾ। ਜਦ ਪਰਿਵਾਰ ਦੇ ਮੌਲਵੀ ਨੂੰ ਇਸ ਇਲਾਜ ਦੀ ਗਾਰੰਟੀ ਦੇਣ ਲਈ ਕਿਹਾ ਤਾਂ ਉਸਨੇ ਆਖਿਆ ਕਿ ਉਹ ਕੇਵਲ ਯਤਨ ਕਰ ਸਕਦਾ ਹੈ ਬੱਚੇ ਨੂੰ ਬਚਾਉਣਾ ਤਾਂ 'ਅੱਲਾ' ਦੇ ਹੱਥ ਹੈ। ਫਿਰ ਪਰਿਵਾਰ ਨੇ ਮੌਲਵੀ ਦਾ ਖਹਿੜਾ ਛੱਡ ਕੇ ਇੱਕ ਜੋਤਿਸ਼ੀ ਦਾ ਪੱਲਾ ਫੜਿਆ। ਜੋਤਿਸ਼ੀ ਨੇ ਗ੍ਰਹਿਆਂ ਦੀ ਦਿਸ਼ਾ ਉਲਟੀ ਹੋਣ ਦੀ ਗੱਲ ਕਹੀ ਤੇ ਹਵਨ ਆਦਿ ਕੀਤੇ ਪਰ ਸੋਨੂੰ ਦੀ ਹਾਲਤ ਵਿੱਚ ਕੋਈ ਫਰਕ ਨਾ ਪਿਆ। ਫਿਰ ਇੱਕ ਚੇਲੇ ਨੇ ਪਰਿਵਾਰ ਨੂੰ 21 ਚੌਂਕੀਆਂ ਭਰਨ ਲਈ ਆਖਿਆ ਤਾਂ ਉਹ ਸਹਿਮਤ ਹੋ ਗਏ। ਇੱਕ ਦਿਨ ਚੇਲੇ ਬੱਚੇ ਨੂੰ ਬਾਬੇ ਵਡਭਾਗ ਦੇ ਡੇਰੇ ਲੈ ਗਏ ਤੇ ਜ਼ਬਰਦਸਤੀ ਉਸ ਦਾ ਸਿਰ ਫੜ੍ਹ ਕੇ ਉਸ ਨੂੰ ਖਿਡਾਉਣ ਦੀ ਕੋਸ਼ਿਸ਼ ਕਰਨ ਲੱਗੇ ਤਾਂ ਕਿ ਓਪਰੀ ਸ਼ੈਅ ਉਸ ਉੱਪਰ ਆ ਕੇ ਬੋਲੇ। ਇੱਕ ਬਾਬੇ ਨੇ ਪਰਿਵਾਰ ਨੂੰ ਦੱਸਿਆ ਕਿ ਸਕੂਲੋਂ ਆਉਂਦੇ ਸਮੇਂ ਸੋਨੂੰ ਨੇ ਅਮਰੂਦ ਦੇ ਰੁੱਖ ਤੋਂ ਇੱਕ ਅਮਰੂਦ ਤੋੜ ਲਿਆ ਸੀ ਜਿਸ ਤੇ ਪ੍ਰੇਤ ਆਤਮਾ ਬੈਠੀ ਹੋਈ ਸੀ ਤੇ ਉਹ ਹੁਣ ਇਸ ਦੇ ਸਿਰ ਤੇ ਸਵਾਰ ਹੋ ਗਈ ਹੈ। ਗੱਲ ਕੀ, ਉਹ ਜਿਸ ਤਾਂਤਰਿਕ, ਚੇਲੇ ਤੇ ਅਖੌਤੀ ਬਾਬੇ ਪਾਸ ਗਏ ਸਭ ਨੇ ਹੀ ਆਪੋ ਆਪਣੇ ਸਵਾਰਥਾਂ ਦੀ ਪੂਰਤੀ ਲਈ ਉਹਨਾਂ ਦੀ ਆਰਥਿਕ ਲੁੱਟ ਕੀਤੀ ਤੇ ਭਰਮ ਭੁਲੇਖਿਆਂ ਵਿੱਚ ਪਾਇਆ। ਪਰਿਵਾਰ ਦਾ ਕਾਫ਼ੀ ਪੈਸਾ ਖਰਚ ਹੋ ਗਿਆ। ਸੋਨੂੰ ਦਾ ਬਾਪ ਇੱਕ ਪ੍ਰਾਈਵੇਟ ਫਰਮ ਵਿੱਚ ਨੌਕਰੀ ਕਰਦਾ ਸੀ। ਉਹ ਜ਼ਿਆਦਾ ਪੈਸੇ ਖਰਚ ਕਰਨ ਦੀ ਹਾਲਤ ਵਿੱਚ ਨਹੀਂ ਸੀ। ਜਦ ਉਹ ਸਭ ਪਾਸਿਆਂ ਤੋਂ ਨਿਰਾਸ਼ ਹੋ ਗਿਆ ਤਾਂ ਕਿਸੇ ਸੱਜਣ ਨੇ ਉਸ ਨੂੰ ਤਰਕਸ਼ੀਲਾਂ ਵੱਲੋਂ ਹੱਲ ਕੀਤੇ ਕੇਸ ਦੀ ਖ਼ਬਰ ਅਖ਼ਬਾਰ ਵਿੱਚ ਦਿਖਾਈ। ਉਸੇ ਖ਼ਬਰ ਦੇ ਅਧਾਰ ਤੇ ਉਹਨਾਂ ਪੱਤਰਕਾਰ ਰਾਹੀਂ ਸਾਡੇ ਨਾਲ ਸੰਪਰਕ ਕੀਤਾ। ਅਸੀਂ ਤੁਰੰਤ ਉਹਨਾਂ ਦੀ ਕਾਲੋਨੀ ਪਹੁੰਚ ਗਏ।

**ਪੁੱਛ ਪੜਤਾਲ:** ਅਸੀਂ ਪਰਿਵਾਰ ਤੋਂ ਸਮੁੱਚੇ ਕੇਸ ਦੀ ਜਾਣਕਾਰੀ ਲਈ ਤੇ ਉਹਨਾਂ ਨੂੰ ਵਿਸ਼ਵਾਸ ਦਿਵਾਇਆ ਕਿ ਤੁਹਾਡੇ ਸਹਿਯੋਗ ਨਾਲ ਮਸਲਾ ਬਿਲਕੁਲ ਹੱਲ ਹੋ ਜਾਵੇਗਾ। ਜਦ ਅਸੀਂ ਬੱਚੇ ਨਾਲ ਗੱਲਬਾਤ ਕੀਤੀ ਤਾਂ ਉਸ ਨੇ ਦੱਸਿਆ ਕਿ ਉਸ ਨੂੰ ਪਤਾ ਨਹੀਂ ਲਗਦਾ ਕਿ ਖ਼ੂਨ ਕਿੱਥੋਂ ਆਉਂਦਾ ਹੈ। ਅਸੀਂ ਵਿਸਥਾਰ ਨਾਲ ਬੱਚੇ ਤੇ ਸ਼ੌਕ ਅਤੇ ਪੜ੍ਹਾਈ ਦੀ ਔਸਤ ਬਾਰੇ ਜਾਣਿਆ। ਉਹ ਆਮ ਬੱਚਿਆਂ ਵਾਂਗ ਟੀ.ਵੀ., ਕ੍ਰਿਕਟ, ਕਾਰਟੂਨ ਤੇ ਰੈਸਲਿੰਗ ਵੇਖਣ ਦਾ ਸ਼ੌਕੀਨ ਸੀ। ਉਹ ਪੁਲਿਸ ਵਿੱਚ ਭਰਤੀ ਹੋਣ ਦਾ ਇਛੁੱਕ ਸੀ। ਅਸੀਂ ਬੱਚੇ ਨੂੰ ਵਿਸ਼ਵਾਸ ਦਿਵਾਇਆ ਕਿ ਉਸ ਦੀ ਹਰੇਕ ਇੱਛਾ ਪੂਰੀ ਕੀਤੀ ਜਾਵੇਗੀ ਪਰ ਇਸ ਲਈ ਸ਼ਰਤ ਇਹ ਹੈ ਕਿ ਉਹ ਸਾਰੀ ਗੱਲ ਸੱਚ ਦੱਸੇ।

**ਸਮੱਸਿਆ ਦਾ ਹੱਲ:** ਬੱਚੇ ਨੂੰ ਪੂਰੇ ਵਿਸ਼ਵਾਸ ਵਿੱਚ ਲੈ ਕੇ ਸੰਮੋਹਨ ਦੇ ਪ੍ਰਭਾਵ ਨਾਲ ਉਸ ਦੀ ਮਾਨਸਿਕ ਉਲਝਣ ਤੱਕ ਪਹੁੰਚਣ ਦਾ ਯਤਨ ਕੀਤਾ ਗਿਆ ਜਿਸ ਦੇ ਅਧੀਨ ਇਹ ਸਾਰਾ ਘਟਨਾਕ੍ਰਮ ਹੋ ਰਿਹਾ ਸੀ।

...ਬਾਕੀ ਸਫ਼ਾ 33 'ਤੇ

## ਲਿਖ਼ਤੁਮ ਪਾਸ਼

ਮੈਂ ਸੋਚਦਾ ਹਾਂ ਕਿ **Evolution** ਅਜੇ ਵੀ ਸਭ ਜੀਵਾਂ ਦੇ ਮੁਕਾਬਲੇ ਮਨੁੱਖੀ ਮਨ ਉੱਪਰ ਬਹੁਤਾ ਜਕੜਸ਼ੀਲ ਹੈ ਤੇ ਆਦਮੀ ਦੀ ਧੁਰ ਅਚੇਤ ਲੋਚਾ (ਭਾਵੇਂ ਉਹਨੂੰ ਇਹ ਖ਼ਬਰ ਵੀ ਨਾ ਹੋਵੇ ) ਉੱਡਣ ਭੀ ਭਾਵ **Anti-Gravity Actionist** ਹੋਣ ਦੀ ਹੀ ਹੈ। ਇਸੇ ਲੋਚਾ (ਜਾਂ ਰੁਚੀ) ਦਾ ਨਿਕਾਸ ਬੰਦੇ ਨੇ ਕਲਾ ਰਾਹੀਂ ਕਰਨ ਦੇ ਯਤਨ ਕੀਤੇ ਹਨ ਅਤੇ ਸਭ ਤੋਂ ਵੱਧ ਕਾਵਿ ਗੁਰੂਤਾ, ਮਨੁੱਖ਼ ਦੀ ਸਰੀਰਕ ਹੋਣੀ ਹੈ ਕਿ ਉਹਨੂੰ ਧਰਤੀ ਉੱਤੇ ਜੁੜੇ ਰਹਿਣਾ ਹੀ ਪੈਂਦਾ ਹੈ। ਇਸੇ ਮਜਬੂਰੀ ਵਿੱਚ ਉਹ ਸਮਾਜਾਂ, ਸਮੂਹਾਂ, ਸੰਸਥਾਵਾਂ ਤੇ ਨਿਸ਼ਕ੍ਰਿਆ ਅਤੇ ਕ੍ਰਿਆ ਦਿਸ਼ਾ ਪ੍ਰਤੀ ਵਚਨਬੱਧ ਜਾਂ ਪ੍ਰਤੀਬੱਧ ਹੋ ਗਿਆ ਹੈ ਕਿਉਂਕਿ ਜਿਉਣਾ ਜਾਂ **Survive** ਕਰਨਾ ਹਰ ਜੀਵਤ ਪਦਾਰਥ ਦਾ ਵਜੂਦੀ ਲੱਛਣ ਹੁੰਦਾ ਹੈ। ਇਹ ਵਚਨਬੱਧਤਾ ਜਾਂ ਪ੍ਰਤੀਬੱਧਤਾ ਬੰਦੇ ਨੂੰ ਜੀਣ ਦੀ ਤੇ ਥੀਣ ਦੀ ਸੁਵਿਧਾ ਬਖ਼ਸ਼ਦੀ ਹੈ ਪਰ ਇਸ ਪ੍ਰਤੀਬੱਧਤਾ ਤੋਂ ਉਲਟ ਇਨਸਾਨ ਦੀ ਇੱਕ ਹੋਰ **Natural** ਲੱਛਣ ਨਾਲ ਵੀ ਵਧੇਰੇ ਬੱਝਵੀਂ ਸਾਂਝ ਹੈ, ਗੁਰੂਤਾ ਖਿੱਚ ਤੋਂ ਬਾਹਰ ਜਾਣ (ਨਿਕਲਣ) ਦੀ... ਉੱਥੇ ਜਿੱਥੇ ਹਵਾ ਜਾਂ ਪਦਾਰਥਕ ਰਗੜ ਗਤੀ ਨੂੰ ਮੰਦ ਨਹੀਂ ਕਰਦੀ। ਜਿੱਥੇ ਧਰਤੀ ਦੇ **Atmosphare** ਅੰਦਰਲੀ **Relativity** ਤੋਂ ਮੁਕਤੀ ਮਿਲ ਜਾਂਦੀ ਹੈ। ਜਿੱਥੇ ਮੁਲਾਂਪੁਰ ਦਾਖ਼ੇ ਤੋਂ ਅਗਲਾ ਕਦਮ ਪੈਰਿਸ ਜਾਂ ਨਿਊਯਾਰਕ ਵਿੱਚ ਰੱਖਣਾ ਤੇ ਸਬੰਧਾਂ,ਅਕਾਰਾਂ, ਪ੍ਰਭਾਵਾਂ, ਪ੍ਰਤੀਬਿੰਬਾਂ ਅਤੇ ਪ੍ਰਤੀਕਰਮਾਂ ਨੂੰ ਉਲਟ-ਪੁਲਟ ਕਰਨਾ ਏਨਾ ਸਹਿਜ਼ ਸੁਧਾਰਨ ਤੇ ਅਣ-ਅਲੌਕਿਕ ਹੁੰਦਾ ਹੈ, ਜਿੰਨਾ ਪੈਰ 'ਚ ਚੁਭੀ ਸੂਈ ਦਾ ਪੀੜ-ਸੰਦੇਸ਼ ਦਿਮਾਗ ਤੱਕ ਪਹੁੰਚਣਾ। ਇਸ ਕ੍ਰਿਆ ਨੂੰ ਧਰਮ ਮਨੁੱਖੀ ਚੇਤਨਾ ਨੂੰ ਇੱਕ ਕਾਲੇ ਰੰਗ ਦੀ ਖ਼ਿਲਾਅ (ਖ਼ਾਹ ਮੁਖ਼ਾਹ ਸਿਰਜਿਆ ਰਹੱਸ) ਵਿੱਚ ਪ੍ਰਵੇਸ਼ ਕਰਵਾ ਕੇ ਸਾਕਾਰ ਕਰਦਾ ਹੈ। ਵਿਗਿਆਨ ਵਾਈਕਿੰਗ ਤੇ ਲੂਣਾ ਬਣਾ ਕੇ ਕਲਾ ਆਪਣੀ ਰੰਗਦਾਰ, ਮੋਹਿਕ ਤੇ ਨਿਰਾਕਾਰ ਨਿਰਲੇਪ ਯਾਤਰਾ ਰਾਹੀਂ।

ਧਰਮ, ਵਿਗਿਆਨ ਅਤੇ ਕਲਾ ਵਿੱਚ **Intution** ਦਾ ਇੱਕੋ ਜਿਹਾ ਰੋਲ ਹੁੰਦਾ ਹੈ ਤੇ **Intution** ਬ੍ਰਹਿਮੰਡ ਦੀ ਸੁਭਾਵਿਕ ਅੰਦਰੂਨੀ ਅਦਲ-ਬਦਲ ਦੀ ਪ੍ਰਬਲ ਅਤੇ ਕੁਦਰਤ ਵੱਲੋਂ ਬਾਹਰਮੁਖੀ ਮਨੁੱਖ਼ ਵੱਲੋਂ ਅੰਤਰਮੁਖੀ ਲੱਛਣ੍ਹ ਹੈ, ਹੋਰ ਕੁਝ ਨਹੀਂ। ... ਇਹੋ ਹੈ ਕਿ ਸਭ ਤੋਂ ਪਹਿਲਾਂ **Intution** ਉੱਤੇ ਗਹੁ ਕਰਨ ਜਾਂ ਪ੍ਰੀਭਾਸ਼ਿਤ ਕਰਨ ਦਾ ਕੰਮ ਧਰਮ ਨੇ ਛੋਹ ਲਿਆ ਸੀ। ਵਿਗਿਆਨ ਅਤੇ ਵਿਗਿਆਨ ਮੁਖੀ ਕਲਾ ਤੋਂ ਬੇਮੁਖ਼ ਜਿਹੇ ਹੋ ਗਏ ਹਨ। ਜੇ ਕਿਤੇ ਆਈਨਸਟਾਈਨ ਨਾਸਤਿਕ ਹੋਣ ਦੀ ਪ੍ਰਤੱਖ਼ ਜੁੱਅਰਤ ਕਰ ਲੈਂਦਾ ਤਾਂ ਸ਼ਾਇਦ ਇਹ ਬਿਖ਼ੇੜਾ ਹੁਣ ਨੂੰ ਕਾਫ਼ੀ ਨਿਗੂਣਾ ਹੋਣਾ ਸੀ ਪਰ ਕੋਈ ਨਾ ਅੱਗੋਂ ਕਿਹੜੇ ਮਾਵਾਂ ਨੇ ਆਈਨਸਟਾਈਨ ਨਹੀਂ ਜੰਮਣੇ। ...ਹਾਂ ਤੇ ਮੈਂ 'ਖੁੱਲ੍ਹ ਕੇ ਜੀਣ' ਦੀ ਗੱਲ ਸ਼ੁਰੂ ਕੀਤੀ ਸੀ ਨਾ? ਇਹ ਲੱਛਣ ਤੇਰਾ, ਮੇਰਾ ਧਾਰਮਿਕਾਂ ਤੇ ਵਿਗਿਆਨੀਆਂ ਦਾ ਸਾਂਝਾ ਲੱਛਣ ਹੈ। ਇਹ ਹੁਣ **Individual** ਦੀ ਭੂਤ ਕਾਲਿਕ ਚੌਗਿਰਦਾ ਸਥਿਤੀ ਵਿੱਚੋਂ ਅਨੁਭਵ ਜੋੜ ਜੋੜ ਸੰਗ੍ਰਹਿਤ ਕੀਤੀ ਸ਼ਖ਼ਸੀਅਤ ਨਾਂ ਦੀ ਵਸਤ ਉੱਤੇ ਨਿਰਭਰ ਕਰਦਾ ਹੈ (ਜੋ ਉਸ ਦੀ ਵਿਸ਼ੇਸ਼ ਅਤੇ ਵਿਲੱਖ਼ਣ **Biological Psychological Structure** ਵਿੱਚੋਂ ਨਿਰਧਾਰਤ ਹੁੰਦੀ ਹੈ।) ਕਿ ਉਸ ਦਾ ਅੰਦਰੂਨੀ ਝੁਕਾਓ ਕਿਸ ਪਾਸੇ ਡਿੱਗਦਾ ਹੈ।

...ਤੇਰੇ ਤੇ ਮੇਰੇ ਵਿੱਚ ਨਿੱਜੀ ਪਿਆਰ ਤੋਂ ਇਲਾਵਾ ਇੱਕ ਹੋਰ ਸਾਂਝ ਵੀ ਹੈ ਜਿਸ ਨੂੰ ਭੌਤਿਕ ਵਿਗਿਆਨ **Unity of opposition** ਕਹਿੰਦਾ ਹੈ ਤੇ ਇਹ ਕੋਈ ਬੁਰੀ ਚੀਜ਼ ਨਹੀਂ। ਆਪਣੀ ਇਹ ਸਾਂਝ ਵੀ ਅੰਸ਼ਿਕ ਰੂਪ ਹੈ, **Absolutly** ਨਹੀਂ। ਸੁਹਜ ਬਾਰੇ ਆਪਣੀ ਸਮਝ ਵਿੱਚ ਬਹੁਤ ਫਰਕ ਹੈ। ਮੈਂ ਅੱਜ ਤੱਕ ਵੀ ਸਾਰੀ ਸੱਭਿਆਚਾਰਕ ਤੇ ਖ਼ਾਸ ਕਰ ਸਦਾਚਾਰ ਪ੍ਰਗਤੀ ਨੂੰ ਇਨਸਾਨੀ ਪ੍ਰਗਿਤੀ ਨਹੀਂ ਮੰਨਦਾ। ਨਿੱਜੀ ਜਾਇਦਾਦ ਦੇ ਜਨਮ ਤੋਂ ਲੈ ਕੇ ਸਭ ਕੁਝ ਕਾਬਜ਼ ਜਮਾਤਾਂ ਲਈ ਤੇ ਉਹਨਾਂ ਦੇ ਹਿਤ ਵਿੱਚ ਵਿਕਸਿਤ ਹੋਇਆ ਹੈ। ਆਮ ਆਦਮੀ ਨੇ ਟੋਟਲ ਵੈਲਿਊਜ਼ ਨੂੰ ਸਿਰਫ਼ ਸਵੀਕਾਰਿਆ ਹੈ, ਪੈਦਾ ਨਹੀਂ ਕੀਤਾ। ਇੱਥੋਂ ਤੱਕ ਕਿ ਚੀਜ਼ਾਂ ਨੂੰ ਮਹਿਸੂਸ ਕਰਨ ਦੇ ਢੰਗ ਵੀ ਅਸੀਂ ਲੁਟੇਰੀਆਂ ਜਮਾਤਾਂ ਤੋਂ ਲਏ ਹਨ। ਮਾਰਕਸਵਾਦੀ ਸੁਹਜ ਪ੍ਰਣਾਲੀ ਦੀ ਨਾ ਅਜੇ ਕੋਈ ਖ਼ਾਸ ਉਮਰ ਹੈ ਤੇ ਨਾ ਖ਼ਾਸ ਪ੍ਰਾਪਤੀ। ਸਗੋਂ ਇਹਦੇ ਆਸਾਰ ਵੀ ਭਲੀ ਭਾਂਤ ਨਿਸ਼ਚਿਤ ਨਹੀਂ ਹੋਏ ਹਨ। ਪਲੈਖਾਨੋਵ ਤੇ ਲੂਨਾਚਾਰਸਕੀ ਨੇ ਸੁਹਜ ਦੇ ਮਾਮਲੇ ਵਿੱਚ ਲੁਟੇਰੀ ਜਮਾਤ ਦੇ ਸਿਰਫ਼ ਸਿਆਸੀ ਪ੍ਰਭਾਵਾਂ ਨੂੰ ਤੋੜਨ ਲਈ ਜ਼ੋਰ ਲਾਇਆ ਹੈ। ਉਹਨਾਂ ਨੇ ਸੁਹਜ ਨੂੰ ਇਤਿਹਾਸਕ ਪ੍ਰਸਪੈਕਟਿਵ ਤੇ ਪ੍ਰਾਸੈੱਸ ਵਿੱਚ ਨਹੀਂ ਪਰਖਿਆ। ਸ਼ੋਸ਼ਿਤ ਵਰਗ ਦਾ ਬਰੀਕ ਅਤੇ ਮੌਲਿਕ ਆਤਮਿਕ ਜੀਵਨ ਕਿਹੜੀਆਂ ਨੀਹਾਂ ਤੇ ਉੱਸਰੇਗਾ ਇਹ ਕੇਵਲ ਚਿੰਤਕ ਹੀ ਨਹੀਂ ਦੱਸ ਸਕਦੇ। ਅਨੇਕਾਂ ਮੇਰੇ ਵਰਗੇ ਲਟਬੌਰਿਆਂ ਨੂੰ ਪ੍ਰਯੋਗਸ਼ਾਲਾ ਦਾ ਮਾਲ ਬਣਨਾ ਪਵੇਗਾ, ਜਿਵੇਂ ਚੰਦ ਉੱਤੇ ਪਹਿਲਾਂ ਚੂਹੇ ਭੇਜੇ ਜਾਂਦੇ ਹਨ। ਮੇਰੇ ਉੱਤੇ ਅਤੇ ਸਾਰੇ ਚੌੜ ਚਾਨਣਾਂ ਉੱਤੇ ਸੁਹਜ ਸੰਕਲਪ ਤੇ ਬੁਰਜਵਾ ਤੰਤੂ ਪ੍ਰਬੰਧ ਦੀ ਪ੍ਰੇਤ ਸਾਇਆ ਮੰਡਰਾ ਰਹੀ ਹੈ। ਸਾਡੇ ਕੋਲ ਨਾ ਅੱਗ ਹੈ ਨਾ ਲੋਹਾ। ਇੱਕੋ ਰਾਹ ਹੈ ਕਿ ਕਲਾ ਵਿੱਚ ਅਰਾਜਕਤਾ ਫੈਲਾ ਦੇਈਏ। ਪ੍ਰੰਪਰਾਗਤ ਸੰਕਲਪਾਂ ਨੂੰ ਢਾਹ-ਢੇਰੀ ਕਰਨ ਦਾ ਤਾਣ ਲ਼ਈਏ। ਇਹ ਕੰਮ ਕੇਵਲ ਅਸ਼ੁੱਧ ਕਵਿਤਾ ਨਾਲ ਨਹੀਂ ਹੀ ਹੋ ਸਕਦਾ ਹੈ, ਜਿਸ ਦਾ ਇਸ਼ਾਰਾ ਪਾਬਲੋ ਨੇਰੂਦਾ ਨੇ ਦਿੱਤਾ ਸੀ। ਅਸੀਂ ਲੋਕ ਤੁਹਾਡੇ ਨਾਲੋਂ ਵੱਧ ਅਸੁਰੱਖਿਅਤ ਹਾਂ ਪਰ ਅਸੀਂ ਤੁਹਾਡੇ ਵਾਂਗ ਮਰਨ ਵਿੱਚ ਸਵਾਦ ਨਹੀਂ ਲੈਂਦੇ, ਜੀਣ ਪ੍ਰਤੀ ਕੌਤਹੂਲ ਸਾਡੇ ਵਿੱਚ ਵਧੇਰੇ ਤਿੱਖਾ ਹੈ ਤੇ ਬੁਰਜਵਾ ਕਲਾ ਪ੍ਰਬੰਧ ਜੋ ਕਿ ਹੁਣ ਬੁਰਜੁਆਜ਼ੀ ਦੇ ਨਾਲ ਹੀ ਆਪਣੇ ਵਿਕਾਸ ਦੇ ਅੰਤਮ ਚਰਨਾਂ ਵਿੱਚ ਪਹੁੰਚ ਚੁੱਕਾ ਹੈ ਹੁਣ ਦਵੰਧਾਂ ਵਿੱਚੋਂ ਰਾਹ ਲੱਭਣ ਦੀ ਥਾਂ ਦਵੰਧਾਂ ਨੂੰ ਹੀ ਰਾਹ ਜਾਂ ਮੰਜ਼ਿਲ ਦੇ ਤੌਰ ਤੇ ਸਥਾਪਿਤ ਕਰਨ ਦੀ ਮਜਬੂਰੀ ਵਰਗੀ ਸਾਜ਼ਿਸ਼ 'ਚ ਰੁੱਝਾ ਹੋਇਆ ਹੈ, ਇਹ ਉਸ ਦੀ ਮੌਤ ਦੀ ਨਿਸ਼ਾਨੀ ਹੈ। ਸਮੁੱਚੇ ਬੁਰਜਵਾ ਕਲਾ ਸੰਸਾਰ ਵਿੱਚ ਮੌਤ ਦੀ ਗੂੰਜ ਝਰਨੇ ਵਾਂਗ ਸੁਣੀ ਜਾ ਰਹੀ ਹੈ। ਇਸ ਅੰਦਰੂਨੀ ਵਹਾਓ ਨੇ ਉਸ ਦੇ ਵਿਸ਼ਿਆਂ ਨੂੰ ਪ੍ਰਭਾਵਿਤ ਕੀਤਾ ਹੈ ਤੇ ਸਸਪੈਂਸ ਨੇ ਓੜਕਾਂ ਦਾ ਜ਼ੋਰ ਫੜਿਆ ਹੈ।

...ਮੈਂ ਵੱਡੇ ਅਹਿਸਾਸਾਂ ਵਾਲਾ ਕਵੀ ਨਹੀਂ ਹਾਂ। ਜ਼ਿੰਦਗੀ ਦੀਆਂ ਨਿੱਕੀਆਂ-ਨਿੱਕੀਆਂ ਤੇ ਅੰਤਾਂ ਦੀਆਂ ਸਧਾਰਣ ਚੀਜ਼ਾਂ ਤੇ ਘਟਨਾਵਾਂ ਨੂੰ ਸ਼ਬਦਾਂ ਦੇ ਪ੍ਰੋਜੈਕਟਰ 'ਚੋਂ ਲੰਘਾਉਂਦਾ ਹਾਂ ਬੱਸ, ਤੇ ਪੇਂਡੂ ਨੌਜਵਾਨਾਂ ਨੂੰ ਉਹ ਹੀ ਤਸਵੀਰ ਦਿਸਦੀ ਹੈ ਜਿਸ ਵਿਚਲੇ ਖ਼ੇਲ ਨੂੰ ਉਹ ਬੜੇ ਚਿਰ ਤੋਂ ਹੰਢਾ ਰਹੇ ਹੁੰਦੇ ਹਨ। ਉਹ ਸਾਰਾ ਕੁਝ ਜੋ ਮੈਂ ਪੇਸ਼ ਕੀਤਾ ਹੁੰਦਾ ਟੁਕੜਿਆਂ ਵਿੱਚ ਉਹ ਪਹਿਲਾਂ ਹੀ ਸੋਚ ਚੁੱਕੇ ਹੁੰਦੇ ਹਨ। ਮੈਂ ਵਾਹ ਲਗਦੇ ਆਪਣੀ ਕਵਿਤਾ ਰਾਹੀਂ ਇੱਕ ਨਿੱਕਾ ਜਿਹਾ ਪਰ ਮਹਾਨ ਕੰਮ ਕਰ ਰਿਹਾ ਹੁੰਦਾ ਹਾਂ। ....ਨਿੱਜੀ ਜ਼ਿੰਦਗੀ ਵਿੱਚ ਤੈਥੋਂ ਬਹੁਤਾ ਵੱਖਰਾ ਹੁੰਦਾ ਹੋਇਆ ਵੀ ਕਈ ਥਾਈਂ ਤੇਰੇ ਵਰਗਾ ਹੀ ਲਿਬਰਲ,ਗੈਰ ਸਿਆਸੀ ਤੇ ਅਵਿਸ਼ਵਾਸੀ ਹਾਂ। ਰਾਜ ਪ੍ਰਬੰਧਾਂ ਪ੍ਰਤੀ ਮੈਂ ਬਹੁਤਾ ਆਸਵੰਦ ਨਹੀਂ ਹਾਂ। ਇਹਨਾਂ ਪ੍ਰਤੀ ਮੇਰੀ ਸੋਚ ਉਲਝੀ ਹੋਈ ਹੈ ਤੇ ਮੇਰੇ ਅੰਦਰ ਇਹਨਾਂ ਤੋਂ ਇੱਕ ਤ੍ਰਿਸਕਾਰ ਭਰਿਆ ਭੈਅ ਹੈ।

(ਹਰਭਜਨ ਹਲਵਾਰਵੀ ਤੇ ਸੁਰਜੀਤ ਪਾਤਰ ਨੂੰ ਲਿਖੇ ਖ਼ਤਾਂ 'ਚੋਂ)





## ਕਾਸਮਿਕ ਪਿਛੋਕੜ ਵਿਕਰਨਾਂ ਦਾ ਸ੍ਰੋਤ ਬਿੱਗ-ਬੈਂਗ

ਲਲਿਤਾ

ਪਿਛਲੇ ਵਰ੍ਹੇ ਦਾ ਨੋਬਲ ਪੁਰਸਕਾਰ ਭੌਤਿਕ ਵਿਗਿਆਨ ਦੇ ਖ਼ੇਤਰ 'ਚ ਮੱਲਾਂ ਮਾਰਨ ਵਾਲੇ ਵਿਗਿਆਨੀ ਜੌਹਨ ਸੀ ਮੇਥਨ ਅਤੇ ਜਾਰਜ ਐੱਫ਼, ਸਮੂਟ ਦੀ ਝੋਲੀ ਵਿੱਚ ਪਿਆ ਹੈ। ਇਹ ਸਨਮਾਨ ਉਹਨਾਂ ਨੂੰ ਬਿੱਗ-ਬੈਨ ਦੇ ਸਮਝੇ ਜਾਂਦੇ ਹਿੱਸੇ ਕਾਸਮਿਕ ਪਿਛੋਕੜ ਵਿਕਰਨਾਂ ਬਾਰੇ ਖ਼ੋਜ ਕਾਰਜਾਂ ਕਰਕੇ ਮਿਲਿਆ ਹੈ। ਪੁਲਾੜ ਵਿੱਚ ਭੇਜੇ ਗਏ ਉੱਪਗ੍ਰਹਿ ਕੋਬ ਤੋਂ ਪ੍ਰਾਪਤ ਅੰਕੜਿਆਂ ਨੂੰ ਇਹਨਾਂ ਵਿਗਿਆਨੀਆਂ ਲਈ ਆਪਣੀ ਖ਼ੋਜ ਦਾ ਆਧਾਰ ਬਣਾਇਆ ਹੈ। ਇਸ ਖ਼ੋਜ ਨੇ ਬ੍ਰਹਿਮੰਡ ਦੀ ਉਤਪਤੀ ਬਾਰੇ ਜਾਨਣ ਵਿੱਚ ਕਾਫ਼ੀ ਹੱਦ ਤੱਕ ਸਾਡੀ ਮੱਦਦ ਕੀਤੀ ਹੈ। ਆਕਾਸ਼ ਵਿੱਚ ਗਲੈਕਸੀਆਂ ਤੇ ਤਾਰਿਆਂ ਦੇ ਮੂਲ ਬਾਰੇ ਸਾਡੀ ਸਮਝ ਨੂੰ ਹੋਰ ਡੂੰਘਾ ਕੀਤਾ ਹੈ। ਇਹ ਖ਼ੋਜ ਇਸ ਸਦੀ ਦੀਆਂ ਮਹਾਨ ਖ਼ੋਜਾਂ ਵਿੱਚੋਂ ਇੱਕ ਹੈ ਜਿਸ ਨੇ ਬ੍ਰਹਿਮੰਡ 'ਚ ਮਨੁੱਖ ਦੀ ਹੋਂਦ ਬਾਰੇ ਸਾਡੇ ਗਿਆਨ ਭੰਡਾਰ 'ਚ ਵਾਧਾ ਕੀਤਾ ਹੈ।

ਇਸ ਖ਼ੋਜ ਬਾਰੇ ਗੱਲ ਕਰਨ ਤੋਂ ਪਹਿਲਾਂ ਕਾਸਮਿਕ ਪਿਛੋਕੜ ਵਿਕਰਨਾਂ ਤੇ ਬਿੱਗ ਬੈਂਗ ਦੇ ਸਿਧਾਂਤ ਬਾਰੇ ਕੁਝ ਕਹਿਣਾ ਬਹੁਤ ਜਰੂਰੀ ਹੈ। ਸਾਇੰਸਦਾਨਾਂ ਨੇ ਬ੍ਰਹਿਮੰਡ ਦੀ ਉਮਰ 10-20 ਬਿਲੀਅਨ ਸਾਲ ਆਂਕੀ ਹੈ। ਇਸ ਤੋਂ ਪਹਿਲਾਂ ਅਕਾਸ਼ ਗੰਗਾ, ਤਾਰੇ, ਗ੍ਰਹਿ, ਉੱਪਗ੍ਰਹਿ ਆਦਿ ਵੱਖ-ਨਹੀਂ ਸਨ। ਇਹ ਸਾਰੇ ਇੱਕ ਬਹੁਤ ਹੀ ਗਰਮ ਗੋਲੇ ਜਿਸ ਨੂੰ ਪਰੀਮੋਰਡੀਨਲ ਆਖ਼ਦੇ ਹਨ ਵਿੱਚ ਨੂੜੇ ਹੋਏ ਸਨ। ਇਸ ਗੋਲੇ ਦਾ ਅਰਧ ਵਿਆਸ ਸੂਰਜ ਦੇ ਅਰਧ ਵਿਆਸ ਨਾਲੋਂ 10 ਗੁਣਾ ਵੱਡਾ ਸੀ। ਬਹੁਤ ਹੀ ਉੱਚ ਦਰਜੇ ਦੇ ਤਾਪਮਾਨ ਤੇ ਘਣਤਾ ਕਰਕੇ ਇੱਕ ਬਹੁਤ ਵੱਡਾ ਧਮਾਕਾ ਹੋਇਆ ਜਿਸ ਨੂੰ ਬਿੱਗ-ਬੈਂਗ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਇੰਜ ਇਹ ਬ੍ਰਹਿਮੰਡ ਵਿੱਚ ਫ਼ੈਲ ਗਿਆ। ਵਕਤ ਦੇ ਨਾਲ-ਨਾਲ ਇਸ ਦਾ ਪਾਰਾ (ਤਾਪਮਾਨ) ਥੱਲੇ ਆਉਂਦਾ ਗਿਆ। ਜਿਵੇਂ-ਜਿਵੇਂ ਮਾਦਾ ਠੰਡਾ ਹੁੰਦਾ ਗਿਆ, ਗਲੈਕਸੀਆਂ ਤੇ ਤਾਰੇ ਹੋਂਦ ਵਿੱਚ ਆਉਂਦੇ ਗਏ। ਗ੍ਰਹਿ ਤੇ ਉੱਪ ਗ੍ਰਹਿ ਵੀ ਆ ਬਹੁੜੇ, ਕਾਫ਼ੀ ਅਰਸੇ ਮਗਰੋਂ ਜੀਵਨ ਵੀ ਪਣਪਨ ਲੱਗ ਪਿਆ। ਕਾਸਮਿਕ ਪਿਛੋਕੜ ਵਿਕਰਨਾਂ ਜੀਹਦੇ ਵਿੱਚ ਊਰਜਾ ਦੇ ਕਾਫ਼ੀ ਕਣ ਹੁੰਦੇ ਹਨ ਕਿਤੇ ਧਰਤੀ ਤੋਂ ਬਾਹਰ ਆਉਂਦੀਆਂ ਹਨ ਤੇ ਵਾਯੂਮੰਡਲ ਨਾਲ ਲਗਾਤਾਰ ਟਕਰਾਉਂਦੀਆਂ ਰਹਿੰਦੀਆਂ ਹਨ। ਇਨ੍ਹਾਂ ਦੀ ਤੀਬਰਤਾ ਭੂ-ਮੱਧ ਰੇਖਾ ਤੇ ਸਭ ਤੋਂ ਘੱਟ ਹੁੰਦੀ ਹੈ। ਜਿਵੇਂ-ਜਿਵੇਂ ਅਸੀਂ ਧਰੁਵਾਂ ਵੱਲ ਖਿਸਕੀਏ, ਉਵੇਂ-ਉਵੇਂ ਇਹਨਾਂ ਦੀ ਤੀਬਰਤਾ ਵਧਦੀ ਜਾਂਦੀ ਹੈ। $50^\circ$ ਨਾਰਥ ਤੇ $50^\circ$ ਸਾਊਥ ਤੱਕ ਲਗਭਗ 10 ਫੀਸਦੀ ਤੱਕ ਦਾ ਵਾਧਾ ਹੋ ਜਾਂਦਾ ਹੈ। ਇਸ ਤੋਂ ਅੱਗੇ $90^\circ$ ਨਾਰਥ ਤੇ $90^\circ$ ਸਾਊਥ ਤੱਕ ਕੋਈ ਬਦਲਾਓ ਨਹੀਂ ਆਉਂਦਾ ਅਤੇ ਇਹਨਾਂ ਦੀ ਤੀਬਰਤਾ ਵਿੱਚ ਕੋਈ ਫਰਕ ਨਹੀਂ ਪੈਂਦਾ।

ਇੱਥੇ ਇੱਕ ਪ੍ਰਸ਼ਨ ਹੋਰ ਉੱਠਦਾ ਹੈ ਕਿ ਕਾਸਮਿਕ ਪਿਛੋਕੜ ਵਿਕਰਨਾਂ ਦਾ ਸ੍ਰੋਤ ਕੀ ਹੈ ਤੇ ਇਹ ਕਿਵੇਂ ਪੈਦਾ ਹੁੰਦੀਆਂ ਹਨ। ਇੱਕ ਵਿਗਿਆਨੀਆਂ ਦੇ ਇਸ ਨੁਕਤੇ ਬਾਰੇ ਵੱਖ ਵੱਖ ਵਿਚਾਰ ਹਨ। ਇੱਕ ਮੱਤ ਇਹ ਹੈ ਕਿ ਇਹਨਾਂ ਦੀ ਉਤਪਤੀ ਆਕਾਸ਼ ਗੰਗਾ ਵਿੱਚੋਂ ਹੁੰਦੀ ਹੈ। ਗਲੈਕਸੀ ਵਿੱਚ ਬਿਖ਼ਰੇ ਪਏ ਪਦਾਰਥ ਤਾਰਿਆਂ ਦੇ ਨੇੜੇ ਹੋਣ ਕਰਕੇ ਚਾਰਜ ਹੋ ਜਾਂਦੇ ਹਨ। ਇਸ ਤਰ੍ਹਾਂ ਇਹ ਕਾਸਮਿਕ ਪਿਛੋਕੜ ਵਿਕਰਨਾਂ ਦੇ ਪੈਦਾ ਹੋਣ ਦਾ ਸੋਮਾ ਬਣਦਾ ਹੈ। ਦੂਸਰਾ ਮੱਤ ਇਹ ਹੈ ਕਿ ਇਹ ਕਿਸੇ ਬਹੁਤ ਦੂਰੋਂ ਗਲੈਕਸੀਆਂ ਵਿਚਾਲੇ ਖਾਲੀ ਪਏ ਥਾਂ ਜੀਹਨੂੰ ਇੰਟਰ ਗਲੈਕਸੀ ਸਪੇਸ ਆਖ਼ਦੇ ਹਨ, ਤੋਂ ਆਉਂਦੀਆਂ ਹਨ। ਇਹ ਥਾਂ ਆਕਾਸ਼ ਗੰਗਾ ਤੋਂ $10^{10}$ ਪ੍ਰਕਾਸ਼ ਸਾਲ ਦੂਰੀ ਤੇ ਹੈ। ਕਈਆਂ ਦਾ ਵਿਚਾਰ ਇਹ ਹੈ ਕਿ ਕਾਸਮਿਕ ਪਿਛੋਕੜ ਵਿਕਰਨਾਂ ਆਕਾਸ਼ ਗੰਗਾ ਵਿੱਚ ਰੇਡੀਓ ਸਟਾਰਜ਼ ਰਾਹੀਂ ਉਤਪੰਨ ਹੁੰਦੀਆਂ ਹਨ।

ਇਹਨਾਂ ਵਿਕਰਨਾਂ ਬਾਰੇ ਹੋਰ ਜਾਣਕਾਰੀ ਲਈ ਅਸੀਂ ਇਹਨਾਂ ਨੂੰ ਦੋ ਕਿਸਮਾਂ ਵਿੱਚ ਵਰਗੀਕ੍ਰਿਤ ਕਰ ਸਕਦੇ ਹਾਂ: ਪ੍ਰਾਇਮਰੀ ਤੇ ਸੈਕੰਡਰੀ। ਪ੍ਰਾਇਮਰੀ ਕਾਸਮਿਕ ਪਿਛੋਕੜ ਵਿਕਰਨਾਂ ਜਿਨ੍ਹਾਂ ਵਿੱਚ 85 ਫੀਸਦੀ ਪ੍ਰੋਟੋਨ, 10 ਫ਼ੀਸਦੀ ਅਲਫ਼ਾ ਕਣ ਤੇ 5 ਫ਼ੀਸਦੀ ਹੋਰ ਭਾਰੀ ਤੱਤ ਜਿਵੇਂ ਕਾਰਬਨ, ਨਾਈਟ੍ਰੋਜਨ ਤੇ ਲੋਹਾ ਆਦਿ ਸ਼ਾਮਲ ਹੁੰਦਾ ਹੈ, ਇਹ ਕਿਰਨਾਂ ਵਾਯੂਮੰਡਲ ਦੀ ਉੱਪਰਲੀ ਸਤਹਿ ਤੱਕ ਅੱਪੜਦੀਆਂ ਹਨ। ਜਦ ਇਹ ਵਾਯੂਮੰਡਲ 'ਚ ਪ੍ਰਵੇਸ਼ ਕਰਦੀਆਂ ਹਨ ਤਾਂ ਉਸ ਸਮੇਂ ਆਪਣੇ ਨਾਲ ਲਿਆਂਦੇ ਊਰਜਾ ਕਣਾਂ ਨੂੰ ਨਾਈਟ੍ਰੋਜਨ ਤੇ ਆਕਸੀਜਨ ਦੇ ਨਿਊਕਲੀਅਸ ਨੂੰ ਦੇ ਦਿੰਦੀਆਂ ਹਨ। ਇਸ ਮੁੱਠਭੇੜ ਦੇ ਨਤੀਜੇ ਵਜੋਂ ਜਿਹੜੀਆਂ ਕਿਰਨਾਂ ਉਤਪੰਨ ਹੁੰਦੀਆਂ ਹਨ ਉਹਨਾਂ ਨੂੰ ਸੈਕੰਡਰੀ ਕਾਸਮਿਕ ਪਿਛੋਕੜ ਵਿਕਰਨਾਂ ਆਖਦੇ ਹਨ ਪਰ ਅਮਰੀਕਨ ਵਿਗਿਆਨੀ ਜੋੜੀ ਵੱਲੋਂ ਹੁਣੇ ਕੀਤੀ ਖ਼ੋਜ ਦੱਸਦੀ ਹੈ ਕਿ ਬ੍ਰਹਿਮੰਡ ਵਿੱਚ ਹੋਏ ਵੱਡੇ ਧਮਾਕੇ ਬਿੱਗ ਬੈਂਗ ਮਗਰੋਂ ਬਚੀ ਹੋਈ ਫ਼ੋਗ (ਬਚਿਆ ਖੁਚਿਆ ਪਦਾਰਥ) ਵਿੱਚੋਂ ਪੈਦਾ ਹੋ ਰਹੀਆਂ ਵਿਕਰਨਾਂ ਹੀ ਕਾਸਮਿਕ ਵਿਕਰਨਾਂ ਹਨ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਬਿੱਗ ਬੈਂਗ ਧਮਾਕੇ ਸਮੇਂ ਬਹੁਤ ਵੱਡੀ ਮਾਤਰਾ 'ਚ ਪ੍ਰੋਟੋਨ ਤੇ ਨਿਊਕਲੀ ਤੱਤ ਚਾਰੇ ਪਾਸੇ ਖਿੰਡ ਗਏ ਸਨ ਬਾਕੀ ਰਹਿੰਦ-ਖੂੰਹਦ ਪਦਾਰਥ ਕਾਸਮਿਕ ਪਿਛੋਕੜ ਵਿਕਰਨਾਂ ਦੇ ਪੈਦਾ ਹੋਣ ਦਾ ਕਾਰਣ ਬਣ ਗਿਆ। ਇਹ ਵੀ ਮੰਨਿਆ ਜਾਂਦਾ ਹੈ ਕਿ 10 ਫੀਸਦੀ ਕਣ ਸੁਪਰਨੋਵਾ ਨਾਂ ਨਾਲ ਜਾਣੇ ਜਾਂਦੇ ਕਰੋੜਾਂ ਸਾਲ ਪਹਿਲਾਂ ਹੋਏ ਧਮਾਕੇ ਕਰਕੇ ਧਰਤੀ ਤੇ ਪਹੁੰਚਦੇ ਹਨ ਤੇ ਬਾਕੀ 90 ਫੀਸਦੀ ਸੂਰਜ ਤੇ ਇੰਟਰ ਗਲੈਕਸੀ ਸਪੇਸ ਤੋਂ ਆਉਂਦੇ ਹਨ।

ਪੇਸ਼ਕਸ਼: ਗੁਰਮੀਤ ਖ਼ਰੜ

### ਗਲੋਬਲ ਵਾਰਮਿੰਗ: ਕੁਝ ਨਵੇਂ ਤੱਥ

ਜਪਾਨ ਵਿੱਚ 1997 ਵਿੱਚ ਕੀਯੋਟੋ ਵਿਖੇ ਇੱਕ ਮੀਟਿੰਗ ਵਿੱਚ 130 ਦੇਸ਼ਾਂ ਨੇ ਇੱਕ ਸਮਝੌਤਾ ਕੀਤਾ ਹੈ ਜਿਸ ਰਾਹੀਂ 2012 ਤੱਕ ਸਾਰਿਆਂ ਵਿਕਸਿਤ ਦੇਸ਼ਾਂ ਨੇ 1990 ਵਿੱਚ ਉਹਨਾਂ ਵਲੋਂ ਪੈਦਾ ਕੀਤੀ ਜਾ ਰਹੀ ਕਾਰਬਨ ਡਾਈਆਕਸਾਈਡ ਦੇ 5 ਫੀਸਦੀ ਦੇ ਬਰਾਬਰ ਕਮੀ ਕਰਨੀ ਸੀ। ਯੂ.ਐੱਸ.ਏ. ਨੇ ਅੱਜ ਤੱਕ ਇਸ ਸਬੰਧੀ ਅਮਲ ਕਰਨ ਤੋਂ ਇਨਕਾਰ ਕੀਤਾ ਹੈ ਭਾਵੇਂ ਕਿ ਉਹਨਾਂ ਨੇ ਇਸ ਸੰਧੀ ਦੇ ਦਸਤਖ਼ਤ ਕੀਤੇ ਹੋਏ ਹਨ। ਯੂਨੀਅਨ ਆਫ਼ ਕਨਸਰਨਡ ਸਾਇੰਟਿਸਟਸ ਨਾਮੀ ਸੰਸਥਾ ਨੇ ਇੱਕ ਹੋਰ ਸੰਸਥਾ ਨੂੰ ਨਾਲ ਮਿਲ ਕੇ ਅਮਰੀਕਾ ਦੀ ਚੋਟੀ ਦੇ ਵਾਤਾਵਰਨ ਵਿਗਿਆਨੀਆਂ ਨੂੰ ਇੱਕ

ਪ੍ਰਸ਼ਨ ਪੱਤਰੀ ਭੇਜੀ ਜਿਸ ਦਾ ਜਵਾਬ 279 ਵਿਗਿਆਨੀਆਂ ਨੇ ਦਿੱਤਾ। ਅੱਧਿਆਂ ਨੇ ਕਿਹਾ ਕਿ ਕਿਸੇ ਨਾ ਕਿਸੇ ਸਮੇਂ ਉਨ੍ਹਾਂ 'ਤੇ ਗਲੋਬਲ ਵਾਰਮਿੰਗ ਜਾਂ ਮੌਸਮ ਵਿੱਚ ਤਬਦੀਲੀ ਬਾਰੇ ਜੋ ਉਨ੍ਹਾਂ ਲਿਖਿਆ ਸੀ, ਨੂੰ ਕੱਟਣ ਵਾਸਤੇ ਕਿਹਾ ਗਿਆ ਹੈ। ਉਹਨਾਂ ਲਿਖਿਆ ਕਿ ਉਹਨਾਂ ਵਲੋਂ ਕਹੇ ਗਏ ਤੱਥਾਂ ਨੂੰ ਤਰੋੜਿਆ ਮਰੋੜਿਆ ਗਿਆ ਅਤੇ ਉਹਨਾਂ ਦੀ ਖੋਜ ਦੇ ਸਿੱਟਿਆਂ ਨੂੰ ਬਦਲਣ ਵਾਸਤੇ ਦਬਾਅ ਪਾਇਆ ਗਿਆ। ਉਹ ਜੋ ਕੁਝ ਜਾਹਰ ਕਰਨਾ ਚਾਹੁੰਦੇ ਸਨ ਉਸ 'ਤੇ ਪਾਬੰਦੀਆਂ ਲਾਈਆਂ ਗਈਆਂ। ਇਹ ਗੱਲਾਂ ਯੂਨੀਅਨ ਆਫ ਕਨਸਰਨਡ ਸਾਇੰਟਿਸਟਸ ਵਲੋਂ ਅਮਰੀਕਨ ਕਾਂਗਰਸ ਸਾਹਮਣੇ ਪੇਸ਼ ਤੱਥਾਂ ਵਿੱਚ ਕਹੀ ਗਈ ਹੈ। ਅਮਰੀਕਨ ਸਰਕਾਰ ਇਹ ਕੰਮ ਜਨਮਤ ਕੀਓਟੋ ਪ੍ਰੋਟੋਕਾਲ ਦੇ ਹੱਕ ਵਿੱਚ ਨਾ ਬਣਨ ਦੇਣ ਦੇ ਉਪਰਾਲੇ ਵਜੋਂ ਕਰ ਰਹੀ ਹੈ।

2 ਫਰਵਰੀ 2007 ਨੂੰ ਇੰਟਰ ਗਵਰਨਮੈਂਟਲ ਪੈਨਲ ਆਨ ਕਲਾਈਮੇਟਿਕ ਚੇਂਜ (ਆਈ.ਪੀ.ਸੀ.ਸੀ.) ਦੇ ਨਾਲ ਦੇ 113 ਦੇਸ਼ਾਂ ਦੇ 3750 ਤੋਂ ਵੱਧ ਵਾਤਾਵਰਨ ਮਾਹਿਰਾਂ ਤੇ ਲੇਖਿਕਾਂ ਨੇ ਇੱਕ ਸਰਵ ਸੰਮਤੀ ਰਿਪੋਰਟ ਜਾਰੀ ਕੀਤੀ ਹੈ ਜਿਸ ਵਿੱਚ ਕਿਹਾ ਗਿਆ ਹੈ ਕਿ

1- ਬਿਨਾਂ ਸ਼ੱਕ ਧਰਤੀ 'ਤੇ ਵਾਯੂਮੰਡਲ ਗਰਮਾ ਰਿਹਾ ਹੈ ਜੋ ਹਵਾ ਤੇ ਸਮੁੰਦਰੀ ਪਾਣੀਆਂ ਦੇ ਔਸਤ ਲੈਵਲ ਵਿੱਚ ਵਾਧੇ ਤੋਂ ਜ਼ਾਹਰ ਹੈ।

2- 1850 ਤੋਂ ਅੱਜ ਤੱਕ 12 ਸਭ ਤੋਂ ਗਰਮ ਵਰ੍ਹਿਆਂ ਵਿੱਚ 1995-2006 ਤੱਕ ਦੇ 11 ਵਰ੍ਹੇ ਸ਼ਾਮਲ ਹਨ।

3- ਗੁਬਾਰਿਆਂ ਅਤੇ ਮਨੁੱਖੀ ਉਪਗ੍ਰਹਿਆਂ ਵਲੋਂ ਮਾਪੇ ਗਏ ਉਪਰਲੇ ਵਾਯੂਮੰਡਲ ਦੇ ਤਾਪਕ੍ਰਮ ਵਿੱਚ ਵੀ ਵਾਧਾ ਹੋਇਆ ਹੈ ਜੋ ਧਰਤੀ ਉਪਰਲੇ ਵਾਧੇ ਦੇ ਮੁਤਾਬਿਕ ਹੈ।

4- ਵਾਯੂਮੰਡਲ ਵਿੱਚ 1980 ਤੋਂ ਬਾਅਦ ਜੋ ਪਾਣੀ ਵਾਸ਼ਪਾਂ ਵਿੱਚ ਵਾਧਾ ਹੋਇਆ ਹੈ ਉਹ ਵੀ ਵਾਯੂਮੰਡਲ ਦੇ ਤਾਪਕ੍ਰਮ ਦੇ ਵਾਧੇ ਦੇ ਅਨੁਰੂਪ ਹੈ।

5- 1961 ਤੋਂ ਬਾਅਦ ਅੱਜ ਤੱਕ ਕੀਤੇ ਗਏ ਸਮੁੰਦਰੀ ਪਾਣੀ ਦੇ ਤਾਪਕ੍ਰਮ ਦੀਆਂ ਪੈਮਾਇਸ਼ਾਂ ਤੋਂ ਇਹ ਸਾਬਿਤ ਹੋਇਆ ਹੈ ਕਿ ਸਮੁੰਦਰ ਦੇ ਪਾਣੀ ਦਾ ਤਾਪਕ੍ਰਮ ਘੱਟ ਘੱਟ 3000 ਮੀਟਰ ਤੱਕ ਦੀ ਡੂੰਘਾਈ ਤੱਕ ਵਧਿਆ ਹੈ, ਜੋ ਤਾਪਕ੍ਰਮ ਵਿੱਚ ਵਾਧੇ ਦਾ ਸ੍ਰੋਤ ਹੈ।

6- ਸਾਰੀ ਦੁਨੀਆਂ 'ਤੇ ਗਲੇਸ਼ੀਅਰ ਪਿਘਲ ਰਹੇ ਹਨ ਅਤੇ ਇਹਨਾਂ ਦਾ ਭਾਰ, ਆਇਤਨ ਅਤੇ ਏਰੀਆ ਲਗਾਤਾਰ ਘੱਟ ਰਹੇ ਹਨ।

7- ਪਿਛਲੇ 10 ਸਾਲਾਂ ਤੋਂ ਸਮੁੰਦਰ ਦਾ ਪਾਣੀ ਔਸਤ 3.1 mm ਦੀ ਦਰ ਨਾਲ ਉੱਪਰ ਚੜ੍ਹ ਰਿਹਾ ਹੈ।

8- 1970 ਵਿਆਂ ਤੋਂ ਬਾਅਦ ਦੁਨੀਆਂ ਵਿੱਚ ਬਹੁਤ ਸੋਕੇ ਪਏ ਹਨ ਤੇ ਮੀਂਹ ਘੱਟ ਪਏ ਹਨ। ਜਿਸ ਦਾ ਕਾਰਨ ਸਮੁੰਦਰ ਦੇ ਪਾਣੀ ਦੀ ਸਤ੍ਹਾ ਦਾ ਤਾਪਕ੍ਰਮ ਵਧਣਾ ਹੈ। ਵੱਧ ਤਾਪਮਾਨ ਕਰਕੇ ਧਰਤੀ ਦਾ ਤਲ ਜਿਆਦਾ ਸੁੱਕਦਾ ਹੈ ਤੇ ਬੱਦਲਾਂ ਵਿਚਲਾ ਪਾਣੀ ਠੰਡਾ ਹੋ ਕੇ ਮੀਂਹ ਦਾ ਰੂਪ ਧਾਰਨ ਕਰਨੋਂ ਅਸਮਰੱਥ ਰਹਿੰਦਾ ਹੈ। ਘੱਟ ਰਿਹਾ ਬਰਫ ਦਾ ਰਕਬਾ ਵੀ ਇਸ ਦਾ ਇੱਕ ਕਾਰਨ ਹੈ।

9- ਜਿਸ ਰਫ਼ਤਾਰ ਨਾਲ ਸਮੁੰਦਰੀ ਬਰਫ ਪਿਘਲ ਰਹੀ ਹੈ 2050 ਤੱਕ ਐਂਟਾਰਟਿਕਾ ਸਮੁੰਦਰ ਵਿਚਲੀ ਸਾਰੀ ਬਰਫ਼ ਪਿਘਲ ਜਾਵੇਗੀ। ਉਪਰੋਕਤ ਤੱਥਾਂ ਦੇ ਅਧਾਰ 'ਤੇ ਸਾਇੰਸਦਾਨ ਇਸ ਨਤੀਜੇ 'ਤੇ ਪਹੁੰਚੇ ਹਨ ਕਿ ਮਨੁੱਖ ਦੁਆਰਾ ਬਾਲੇ ਗਏ ਕੋਲੇ ਤੇ ਖਣਿਜ ਤੇਲਾਂ ਨੂੰ ਜਲਾਏ ਜਾਣ ਕਾਰਨ ਵਾਯੂਮੰਡਲ ਵਿੱਚ ਕਾਰਬਨ ਡਾਈਆਕਸਾਈਡ ਦੇ ਵਾਧੇ ਕਾਰਨ ਗਲੋਬਲ ਵਾਰਮਿੰਗ ਹੋਣਾ 90% ਤੋਂ ਵੱਧ ਹੋਣਾ ਯਕੀਨੀ ਹੈ।

ਇਸਲਾਮ ਦੇ ਨਾਂ 'ਤੇ

## ਪਾਕਿ ਵਿੱਚ ਸੂਬਾਈ ਮੰਤਰੀ ਦੀ ਹੱਤਿਆ

ਲਾਹੌਰ: ਪਾਕਿਸਤਾਨ ਦੇ ਪੰਜਾਬ ਸੂਬੇ ਦੀ ਸਮਾਜ ਭਲਾਈ ਮੰਤਰੀ ਜ਼ਿਲੇ ਹੁਮਾ ਨੂੰ ਅੱਜ ਗੁਜਰਾਂਵਾਲਾ ਵਿੱਚ ਇੱਕ ਸਿਆਸੀ ਰੈਲੀ ਦੌਰਾਨ ਗੋਲੀ ਮਾਰ ਕੇ ਮਾਰ ਦਿੱਤਾ ਗਿਆ। ਸੂਬਾ ਪੰਜਾਬ ਦੇ ਕਾਨੂੰਨ ਮੰਤਰੀ ਰਾਜਾ ਬਸ਼ਰਤ ਵਲੋਂ ਦਿੱਤੀ ਗਈ ਜਾਣਕਾਰੀ ਅਨੁਸਾਰ ਮਹੁਤਰਮਾ ਜ਼ਿਲੇ ਹੁਮਾ ਦੇ ਮੱਥੇ ਵਿੱਚ ਉਸ ਵੇਲੇ ਗੋਲੀ ਮਾਰੀ ਗਈ ਜਦੋਂ ਉਹ ਸਿਆਸੀ ਮੀਟਿੰਗ ਨੂੰ ਸੰਬੋਧਨ ਕਰਨ ਲਈ ਮਾਈਕ ਵੱਲ ਜਾ ਰਹੀ ਸੀ। ਹੁਮਾ ਪਰਵੇਜ਼ ਮੁਸ਼ੱਰਫ ਪੱਖੀ ਪਾਕਿਸਤਾਨ ਮੁਸਲਿਮ ਲੀਗ ਨਾਲ ਸਬੰਧਤ ਸੀ। ਹਮਲਾਵਰ ਕਾਬੂ ਕਰ ਲਿਆ ਗਿਆ ਹੈ।

ਇਸੇ ਦੌਰਾਨ ਗੁਜਰਾਂਵਾਲਾ ਦੇ ਪੁਲੀਸ ਮੁਖੀ ਕਾਦਿਮ ਹੁਸੈਨ ਭੱਟੀ ਨੇ ਇੱਕ ਬਿਆਨ ਵਿੱਚ ਦੱਸਿਆ ਕਿ ਮਹੁਤਰਮਾ ਹੁਮਾ 'ਤੇ ਹਮਲਾ ਕਰਨ ਵਾਲਾ ਗੁਲਾਮ ਸਰਵਰ ਮੁਗਲ ਇੱਕ ਕਾਨੂੰਨੀ ਜਥੇਬੰਦੀ ਨਾਲ ਸਬੰਧਤ ਹੈ ਜੋ ਕਿ ਸਰਕਾਰੀ ਵਿਭਾਗਾਂ ਵਿੱਚ ਮਹਿਲਾਵਾਂ ਵਲੋਂ ਕੰਮ ਕਾਰ ਕੀਤੇ ਜਾਣ ਨੂੰ ਇਸਲਾਮ ਦੀ ਖਿਲਾਫ਼ਤ ਮੰਨਦੀ ਹੈ। ਸ਼੍ਰੀ ਭੱਟੀ ਨੇ ਕਿਹਾ ਕਿ ਮੁਲਜ਼ਮ ਨੂੰ ਆਪਣੇ ਕਾਰੇ 'ਤੇ ਕੋਈ ਅਫਸੋਸ ਨਹੀਂ ਹੈ ਤੇ ਉਹ ਪਿਛਲੇ ਲਗਭਗ ਚਾਰ ਸਾਲ ਤੋਂ ਵੇਸਵਾਗਮਨੀ ਕਰ ਰਹੀਆਂ ਕੁੜੀਆਂ ਦੇ ਕਤਲਾਂ ਵਿੱਚ ਸ਼ਾਮਲ ਹੈ।

## ਸ਼ਹੀਦ ਭਗਤ ਸਿੰਘ ਨੇ ਕਿਹਾ ਸੀ...

* ਇਨਕਲਾਬ ਮਨੁੱਖ਼ ਜਾਤੀ ਦਾ ਜਨਮ ਸਿੱਧ ਅਧਿਕਾਰ ਹੈ। ਇਸ ਦਾ ਅਪਹਰਨ ਨਹੀਂ ਕੀਤਾ ਜਾ ਸਕਦਾ।
* ਸੱਚੀਂ ਮੁੱਚੀਂ ਦੀ ਤੇ ਸਥਾਈ ਮੁਕਤੀ ਲਈ ਦੇਸ਼ ਨੂੰ ਸਮੁੱਚੇ ਸਾਮਰਾਜੀ ਪ੍ਰਬੰਧ ਖ਼ਿਲਾਫ਼ ਲੜਾਈ ਲੜਨੀ ਪਵੇਗੀ। 'ਬੋਲਿਆਂ ਨੂੰ ਸੁਣਾਉਣ ਲਈ ਗਰਜ ਦੀ ਲੋੜ ਹੈ।' ਅਸੀਂ ਮਨੁੱਖੀ ਜੀਵਨ ਨੂੰ ਬੜਾ ਪਵਿੱਤਰ ਮੰਨਦੇ ਹਾਂ ਤੇ ਉਸ ਸੁਨਿਹਰੀ ਭਵਿੱਖ਼ ਦਾ ਸੁਪਨਾ ਵੇਖਦੇ ਹਾਂ ਜਦੋਂ ਮਨੁੱਖ ਸ਼ਾਂਤੀ ਤੇ ਆਜ਼ਾਦੀ 'ਚ ਵਿਚਰੇਗਾ।
* ਜਿਹੜਾ ਧਰਮ ਇਨਸਾਨ ਤੋਂ ਇਨਸਾਨ ਤੋਂ ਵੱਖ ਕਰੇ ਤੇ ਮੁਹੱਬਤ ਦੀ ਥਾਂ ਉਹਨਾਂ ਨੂੰ ਇੱਕ ਦੂਸਰੇ ਨਾਲ ਨਫ਼ਰਤ ਕਰਨੀ ਸਿਖਾਵੇ ਤੇ ਅੰਧ ਵਿਸ਼ਵਾਸਾਂ ਨੂੰ ਉਤਸ਼ਾਹਿਤ ਕਰਕੇ ਲੋਕਾਂ ਦੇ ਬੌਧਿਕ ਵਿਕਾਸ 'ਚ ਰੁਕਾਵਟ ਬਣੇ, ਦਿਮਾਗਾਂ ਨੂੰ ਖੁੰਢਾ ਕਰੇ ਉਹ ਕਦੇ ਵੀ ਮੇਰਾ ਧਰਮ ਨਹੀਂ ਹੋ ਸਕਦਾ।
* ਹੁਣ ਤੱਕ ਮੌਜੂਦ ਸਾਰੇ ਧਰਮਾਂ ਨੇ ਮਨੁੱਖ ਨੂੰ ਇੱਕ-ਦੂਜੇ ਤੋਂ ਜੁਦਾ ਕੀਤਾ ਤੇ ਲੜਾਇਆ ਹੈ। ਦੁਨੀਆ 'ਚ ਹੁਣ ਤੱਕ ਜਿੰਨਾਂ ਖੂਨ-ਖਰਾਬਾ ਧਰਮ ਤੇ ਠੇਕੇਦਾਰਾਂ ਨੇ ਕੀਤਾ ਹੈ, ਉਨਾਂ ਸ਼ਾਇਦ ਹੀ ਕਿਸੇ ਨੇ ਕੀਤਾ ਹੋਵੇ। ਸੱਚੀ ਗੱਲ ਤਾਂ ਇਹ ਹੈ ਕਿ ਧਰਤੀ ਦੇ ਸਵਰਗ ਨੂੰ ਧਰਮ ਦੀ ਓਟ ਲੈ ਕੇ ਉਜਾੜਿਆ ਗਿਆ ਹੈ।
* ਜਿਸ ਦਿਨ ਸਾਨੂੰ ਰੱਬ ਉੱਪਰ ਵਿਸ਼ਵਾਸ ਨਾ ਕਰਨ ਵਾਲੇ ਬਹੁਤ ਸਾਰੇ ਮਰਦ ਤੇ ਔਰਤਾਂ ਮਿਲ ਜਾਣਗੇ, ਜਿਹੜੇ ਆਪਣਾ ਜੀਵਨ ਮਨੁੱਖਤਾ ਦੀ ਸੇਵਾ ਤੇ ਪੀੜਤ ਮਨੁੱਖਤਾ ਦੀ ਭਲਾਈ ਤੋਂ ਇਲਾਵਾ ਹੋਰ ਕਿਤੇ ਸਮਰਪਿਤ ਕਰ ਹੀ ਨਹੀਂ ਸਕਦੇ, ਉਸੇ ਦਿਨ ਮੁਕਤੀ ਦੇ ਯੁੱਗ ਦਾ ਸ਼ੁਭ ਆਰੰਭ ਹੋਵੇਗਾ।

ਪੇਸ਼ਕਸ਼: ਰਣਜੀਤ ਝੁਨੇਰ



...ਸਫ਼ਾ 28 ਦੀ ਬਾਕੀ

ਹੈ। ਚੰਗਾ ਸਾਹਿਤ, ਸੰਗੀਤ, ਪੇਂਟਿੰਗ, ਬਾਗਬਾਨੀ ਤੇ ਬਾਹਰ ਘੁੰਮਣ ਫਿਰਨ ਦੇ ਸ਼ੌਂਕ ਵਿਕਸਿਤ ਕਰਨ ਤੋਂ ਇਲਾਵਾ ਸਮਾਜਿਕ, ਸੱਭਿਆਚਾਰ ਜਥੇਬੰਦੀਆਂ ਵਿੱਚ ਕੰਮ ਕਰਨਾ ਜ਼ਿੰਦਗੀ ਨੂੰ ਸਾਰਥਿਕਤਾ ਤੇ ਉਤਸ਼ਾਹ ਬਖ਼ਸ਼ਦਾ ਹੈ।

**ਪੂਰਵ ਧਾਰਨਾਵਾਂ ਤੇ ਕੱਟੜਪੁਣਾ:** ਬਹੁਤ ਸਾਰੇ ਲੋਕ ਬਿਨਾਂ ਕਿਸੇ ਕਾਰਣ ਹੀ ਕੁਝ ਵਿਸ਼ੇਸ਼ ਵਿਅਕਤੀਆਂ, ਗਰੁੱਪਾਂ ਤੇ ਵਿਚਾਰਧਾਰਾਵਾਂ ਨੂੰ ਨਫ਼ਰਤ ਕਰਨ ਲੱਗ ਜਾਂਦੇ ਹਨ ਅਤੇ ਆਪਣੀ ਕੱਟੜਤਾ ਘ੍ਰਿਣਾ ਦੇ ਕਾਰਣ ਉਹਨਾਂ ਬਾਰੇ ਕਦੇ ਨਿਰਪੱਖ ਹੋ ਕੇ ਵਿਚਾਰ ਹੀ ਨਹੀਂ ਕਰ ਸਕਦੇ। ਦੂਜੇ ਪਾਸੇ ਕਈ ਗੱਲਾਂ ਨੂੰ ਬਿਨਾਂ ਪਰਖ਼ੇ ਹੀ ਠੀਕ ਮੰਨਣ ਲੱਗ ਜਾਂਦੇ ਹਨ। ਇਸ ਤਰ੍ਹਾਂ ਕਿਸੇ ਵਿਅਕਤੀ, ਵਸਤੂ ਜਾਂ ਵਰਤਾਰੇ ਦੀ ਪੂਰੀ ਪਰਖ਼ ਪੜਤਾਲ ਕੀਤੇ ਬਿਨਾਂ ਉਸ ਬਾਰੇ ਧਾਰਨਾ ਬਣਾ ਲੈਣੀ ਪੂਰਵ ਧਾਰਨਾ ਅਖਵਾਉਂਦੀ ਹੈ। ਹਰ ਤਰ੍ਹਾਂ ਦੇ ਅੰਧ ਵਿਸ਼ਵਾਸੀ, ਲਾਈਲੱਗ, ਫ਼ਿਰਕਾਪ੍ਰਸਤ ਤੇ ਕਠਮੁੱਲਾਵਾਦੀ ਇਸੇ ਮਾਨਸਿਕਤਾ ਦਾ ਸ਼ਿਕਾਰ ਹੁੰਦੇ ਹਨ। ਇਸ ਦੇ ਸਿੱਟੇ ਵਜੋਂ ਉਹ ਗਲਤ ਠੀਕ ਨੂੰ ਸਮਝਣ ਵਿੱਚ ਅਸਫਲ ਰਹਿੰਦੇ ਹਨ ਤੇ ਬੇਲੋੜੇ ਮਸਲੇ ਖੜ੍ਹੇ ਕਰੀ ਰੱਖਦੇ ਹਨ।

**ਆਤਮ-ਵਿਸ਼ਲੇਸ਼ਣ ਨਾ ਕਰ ਸਕਣਾ:** ਸ਼ਖ਼ਸੀਅਤ ਵਿੱਚ ਕੋਈ ਕਮੀ ਹੋਣਾ ਜਾਂ ਸਾਡੇ ਵਿਵਹਾਰ ਵਿੱਚ ਨੁਕਸ ਹੋਣੇ ਸਧਾਰਨ ਗੱਲਾਂ ਹਨ। ਕੋਈ ਵਿਅਕਤੀ ਪੂਰਨ ਰੂਪ ਵਿੱਚ ਦੋਸ਼ ਰਹਿਤ ਨਹੀਂ ਹੁੰਦਾ। ਅਸਲੀ ਬੁਰਾਈ ਆਪਣੇ ਨੁਕਸਾਂ ਪ੍ਰਤੀ ਅੰਨ੍ਹਾ ਹੋਣਾ ਹੈ। ਬਹੁਤ ਸਾਰੇ ਲੋਕ ਇਹ ਬਿਲਕੁਲ ਨਹੀਂ ਜਾਣਦੇ ਜਾਂ ਮੰਨਦੇ ਕਿ ਉਹਨਾਂ ਨੇ ਕੋਈ ਗਲਤੀ ਕੀਤੀ ਹੈ ਜਾਂ ਉਹਨਾਂ ਦੀ ਸ਼ਖ਼ਸੀਅਤ ਵਿੱਚ ਕੋਈ ਨੁਕਸ ਹੈ। ਜਦੋਂ ਤੁਸੀਂ ਆਪਣੀ ਕਮਜ਼ੋਰੀ ਨੂੰ ਪਹਿਚਾਣ ਹੀ ਨਹੀਂ ਸਕਦੇ ਤਾਂ ਉਸ ਨੂੰ ਸੁਧਾਰਨ ਦੀ ਕੋਸ਼ਿਸ਼ ਕਰਨ ਦਾ ਤਾਂ ਸਵਾਲ ਹੀ ਨਹੀਂ ਉੱਠਦਾ। ਅਜਿਹੇ ਲੋਕਾਂ ਦਾ ਬਚਪਨ ਤੋਂ ਬੁਢਾਪੇ ਤੱਕ ਦਾ ਕੋਈ ਵਿਕਾਸ ਨਹੀਂ ਹੁੰਦਾ।

ਉਪਰੋਕਤ ਦੱਸੀਆਂ ਗਈਆਂ ਸਾਰੀਆਂ ਰੁਕਾਵਟਾਂ ਤਾਂ ਹੀ ਦੂਰ ਹੋ ਸਕਦੀਆਂ ਹਨ ਜੇਕਰ ਤੁਸੀਂ ਉਹਨਾਂ ਨੂੰ ਪਹਿਚਾਣ ਦੇ ਸੁਧਾਰਨ ਦੀ ਕੋਸ਼ਿਸ਼ ਕਰੋ। ਸਭ ਤੋਂ ਪਹਿਲਾਂ ਆਖ਼ਰ ਵਿੱਚ ਦੱਸੀ ਗਈ ਰੁਕਾਵਟ ਹਟਾਓ ਤੇ ਬਾਅਦ ਵਿੱਚ ਦੂਸਰੀਆਂ ਕਮਜ਼ੋਰੀਆਂ ਬਾਰੇ ਵਿਚਾਰ ਕਰੋ। ਜੇਕਰ ਤੁਸੀਂ ਆਪਣੇ ਨੁਕਸਾਂ ਨੂੰ ਪਛਾਣ ਲਿਆ ਹੈ ਤਾਂ ਉਹ ਆਪਣੇ ਆਪ ਹੀ ਕਮਜ਼ੋਰ ਹੋ ਜਾਣਗੇ।

## ਸ਼ੋਕ ਸਮਾਚਾਰ

* ਇਕਾਈ ਲੁਧਿਆਣਾ ਦੇ ਮੈਂਬਰ ਨਛੱਤਰ ਸਿੰਘ ਜਰਖੜ ਦੇ ਪਿਤਾ ਸ. ਮੱਘਰ ਸਿੰਘ ਅਤੇ ਇਕਾਈ ਅੱਡਾ ਸਰਾਂ (ਹੁਸ਼ਿਆਰਪੁਰ) ਦੇ ਮੈਂਬਰ ਸੰਤੋਖ਼ ਸਿੰਘ ਦੇ ਪਿਤਾ ਚੌਧਰੀ ਨਿਰੰਜਣ ਦਾਸ ਅਤੇ ਇਕਾਈ ਬਰੇਟਾ ਦੇ ਆਗੂ ਵੈਦ ਦਰਸ਼ਨ ਸਿੰਘ ਬਰੇਟਾ ਦੀ ਮੌਤ ਤੇ ਅਦਾਰਾ ਦੁੱਖ ਪ੍ਰਗਟ ਕਰਦਾ ਹੋਇਆ ਪਰਿਵਾਰਾਂ ਦੇ ਗ਼ਮ ਵਿੱਚ ਸ਼ਰੀਕ ਹੁੰਦਾ ਹੈ।
* ਤਰਕਸ਼ੀਲ ਲਹਿਰ ਦੇ ਸਮੱਰਥਕ ਅਤੇ ਅਧਿਆਪਕ ਆਗੂ ਮਾਸਟਰ ਬੁੱਧ ਪ੍ਰਕਾਸ਼ ਪੰਡੋਰੀ (ਨਕੋਦਰ) ਦੀ ਅਚਾਨਕ ਮੌਤ 'ਤੇ ਅਦਾਰਾ ਪਰਿਵਾਰ ਦੇ ਦੁੱਖ ਵਿੱਚ ਸ਼ਾਮਿਲ ਹੈ।
* ਅਦਾਰਾ ਸਮਝੌਤਾ ਐਕਸਪ੍ਰੈਸ ਬੰਬ ਕਾਂਡ ਦੀ ਪੁਰਜ਼ੋਰ ਸ਼ਬਦਾਂ 'ਚ ਨਿੰਦਾ ਕਰਦਾ ਹੋਇਆ ਸ਼ਿਕਾਰ ਹੋਏ ਨਿਰਦੋਸ਼ ਯਾਤਰੀਆਂ ਤੇ ਉਹਨਾਂ ਦੇ ਪਰਿਵਾਰਾਂ ਨਾਲ ਦਿਲੀ ਹਮਦਰਦੀ ਪ੍ਰਗਟ ਕਰਦਾ ਹੈ।

...ਸਫ਼ਾ 29 ਦੀ ਬਾਕੀ

ਉਸ ਨੂੰ ਆਪਣੇ ਸਕੂਲ ਵਿੱਚ ਉਹ ਮਾਹੌਲ ਨਹੀਂ ਸੀ ਮਿਲ ਰਿਹਾ ਜਿਸ ਵਿੱਚ ਉਹ ਆਪਣੀਆਂ ਇੱਛਾਵਾਂ ਤੇ ਸੁਪਨਿਆਂ ਦੇ ਅਨੁਕੂਲ ਪੜ੍ਹ ਸਕੇ। ਸਕੂਲ ਵਿੱਚ ਉਸ ਦੇ ਬੱਚਿਆਂ ਤੇ ਅਧਿਆਪਕਾਂ ਨਾਲ ਸੁਖ਼ਾਂਵੇ ਸਬੰਧ ਨਹੀਂ ਸਨ। ਉਹ ਉਂਜ ਤਾਂ ਪੜ੍ਹਾਈ ਵਿੱਚ ਬਹੁਤ ਦਿਲਚਸਪੀ ਦਿਖਾਉਣ ਦਾ ਦਿਖਾਵਾ ਕਰਦਾ ਸੀ ਪਰ ਮਾਨਸਿਕ ਤੌਰ ਤੇ ਉਹ ਸਕੂਲ ਵਿੱਚ ਪੜ੍ਹਾਈ ਨਾਲ ਤਾਲਮੇਲ ਨਹੀਂ ਸੀ ਬਣਾ ਰਿਹਾ। ਸਕੂਲ ਜਾਣ ਤੇ ਪੜ੍ਹਨ ਸਮੇਂ ਉਸ ਦਾ ਅਚੇਤ ਮਨ ਤਿੱਖੀ ਪ੍ਰਤੀਕ੍ਰਿਆ ਪ੍ਰਗਟ ਕਰਦਾ ਸੀ। ਜਿਸ ਕਰਕੇ ਉਸ ਦੇ ਦੰਦ ਮੂੰਹ ਵਿੱਚ ਹੀ ਕਦੇ ਜੀਭ ਤੇ ਕਦੇ ਅੰਦਰਲੇ ਮਾਸ ਨੂੰ ਕਟਦੇ ਹੋਏ ਜਖ਼ਮੀ ਕਰਕੇ ਖ਼ੂਨ ਕੱਢਦੇ ਸਨ। ਬੱਚਾ ਅਚੇਤ ਮਨ ਦੀ ਆਦੇਸ਼ ਤੇ ਅਜਿਹਾ ਕਰਦਾ ਸੀ ਉਸ ਨੂੰ ਇਸ ਗੱਲ ਦਾ ਅਹਿਸਾਸ ਤਾਂ ਹੁੰਦਾ ਸੀ ਪਰ ਉਹ ਕਿਸੇ ਸਾਹਮਣੇ ਪ੍ਰਗਟ ਨਹੀਂ ਸੀ ਕਰ ਸਕਦਾ। ਬਾਅਦ ਵਿੱਚ ਉਹ ਇਹ ਖ਼ੂਨ ਆਪਣੀਆਂ ਅੱਖਾਂ, ਗੱਲਾਂ ਅਤੇ ਮੱਥੇ ਉੱਪਰ ਲਗਾ ਲੈਂਦਾ ਸੀ। ਜੇਕਰ ਡਾਕਟਰ ਖ਼ੂਨ ਦੀ ਜਾਂਚ ਕਰਕੇ ਦੱਸਦੇ ਕਿ ਖ਼ੂਨ ਕਿੱਥੋਂ ਆਉਂਦਾ ਹੈ ਤਾਂ ਨਿਸ਼ਚੇ ਹੀ ਬੱਚੇ ਦੇ ਇਲਾਜ ਲਈ ਸਾਰਥਿਕ ਯਤਨ ਹੋ ਸਕਦਾ ਸੀ ਪ੍ਰੰਤੂ ਕਿਸੇ ਵੀ ਡਾਕਟਰ ਨੇ ਅਜਿਹਾ ਨਹੀਂ ਕੀਤਾ। ਬੱਚਾ ਅਜਿਹਾ ਵਿਵਹਾਰ ਮਾਨਸਿਕ ਤਨਾਓ (**Neurosis Stress**) ਦੇ ਕਾਰਣ ਪ੍ਰਤੀਕ੍ਰਿਆ (**Conversion reaction**) ਕਰਕੇ ਕਰਦਾ ਸੀ। ਇਸ ਤੋਂ ਇਲਾਵਾ ਬੱਚਾ ਪਰਿਵਾਰ ਦਾ ਧਿਆਨ ਆਪਣੇ ਵੱਲ ਖਿੱਚਣ (**Attention seeking behaviour**) ਦੀ ਭਾਵਨਾ ਨਾਲ ਵੀ ਅਚੇਤ ਮਨ ਦੀ ਪ੍ਰਕ੍ਰਿਆ ਤੋਂ ਪ੍ਰੇਰਿਤ ਹੁੰਦਾ ਸੀ।

ਬੱਚੇ ਤੇ ਮਾਂ-ਬਾਪ ਨੂੰ ਉਸ ਦਾ ਸਕੂਲ ਬਦਲ ਕੇ ਉਸ ਦੇ ਮਨ ਪਸੰਦ ਮਾਹੌਲ ਵਾਲੇ ਸਕੂਲ ਭੇਜਣ ਲਈ ਆਖਿਆ ਗਿਆ ਜਿਸ ਨੂੰ ਉਹਨਾਂ ਨੇ ਖ਼ੁਸ਼ੀ ਨਾਲ ਸਵੀਕਾਰ ਕਰ ਲਿਆ। ਜਦ ਉਹ ਚਾਰ ਮਹੀਨੇ ਬਾਅਦ ਸਕੂਲ ਗਿਆ ਤਾਂ ਉਸ ਦੀਆਂ ਅੱਖਾਂ ਤੇ ਗੱਲ੍ਹਾਂ ਤੇ ਆਉਣ ਵਾਲੇ ਧੱਬੇ ਕਿਧਰੇ ਨਜ਼ਰ ਨਹੀਂ ਆਏ। ਮਾਂ-ਬਾਪ ਤੇ ਆਂਢੀ-ਗੁਆਂਢੀ ਉਸ ਦੇ ਬਦਲੇ ਵਿਵਹਾਰ ਤੋਂ ਹੈਰਾਨ ਸਨ। ਨਵੇਂ ਸਕੂਲ ਵਿੱਚ ਸੋਨੂੰ ਖ਼ੁਸ਼ੀ-ਖ਼ੁਸ਼ੀ ਸਕੂਲ ਜਾਣ ਲੱਗਾ ਤੇ ਪੜ੍ਹਾਈ ਕਰਨ ਵਿੱਚ ਜੁਟ ਗਿਆ।

## ਜਰੂਰੀ ਸੂਚਨਾ

ਸੂਬਾ ਕਮੇਟੀ ਦੇ ਫ਼ੈਸਲੇ ਅਨੁਸਾਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦਾ ਸਲਾਨਾ ਇਜਲਾਸ 14-15 ਅਪ੍ਰੈਲ ਨੂੰ ਹੋ ਰਿਹਾ ਹੈ ਜਿਸ ਵਿੱਚ ਪਿਛਲੀਆਂ ਸਰਗਰਮੀਆਂ ਤੇ ਵਿਚਾਰ ਚਰਚਾ ਕਰਦੇ ਹੋਏ ਆਉਣ ਵਾਲੇ ਸਮੇਂ ਦੀ ਰੂਪ-ਰੇਖ਼ਾ ਤਿਆਰ ਕਰਨ ਦੇ ਨਾਲ-ਨਾਲ ਆਉਣ ਵਾਲੇ ਦੋ ਸਾਲਾਂ ਲਈ ਜਥੇਬੰਦਕ ਚੋਣ ਵੀ ਕੀਤੀ ਜਾਵੇਗੀ। ਸੁਸਾਇਟੀ ਦੀਆਂ ਸਮੁੱਚੀਆਂ ਇਕਾਈਆਂ ਨੂੰ ਹਦਾਇਤ ਕੀਤੀ ਜਾਂਦੀ ਹੈ ਕਿ ਉਹ 31 ਮਾਰਚ ਤੱਕ ਆਪੋ-ਆਪਣੀਆਂ ਇਕਾਈਆਂ ਦੀ ਚੋਣ ਕਰਕੇ ਚੁਣੇ ਗਏ ਅਹੁਦੇਦਾਰਾਂ ਤੇ ਇਜਲਾਸ ਵਿੱਚ ਭਾਗ ਲੈਣ ਵਾਲੇ ਡੈਲੀਗੇਟਾਂ ਦੀ ਸੂਚੀ ਮੁੱਖ ਦਫ਼ਤਰ ਨੂੰ ਭੇਜਣ।

ਭੂਰਾ ਸਿੰਘ ਮਹਿਮਾ ਸਰਜਾ
ਸੂਬਾ ਜਥੇਬੰਦਕ ਮੁਖੀ

# ਅਸਲੀ ਦੰਦਾਂ ਤੋਂ ਨਕਲੀ ਦੰਦਾਂ ਤੱਕ

**ਸੰਜੀਵਨ ਸਿੰਘ ਡਢਵਾਲ**

ਜ਼ਰਾ ਸੋਚੋ! ਜੇ ਤੁਹਾਡੇ ਮੂੰਹ ਵਿੱਚ ਦੰਦ ਨਾ ਹੁੰਦੇ ਤਾਂ ਕਿਹੋ ਜਿਹਾ ਲਗਦਾ? ਜਿੰਨ੍ਹਾਂ ਦੇ ਦੰਦ ਟੁੱਟ ਜਾਂ ਨਿਕਲ ਜਾਂਦੇ ਹਨ ਉਹ ਆਪਣਾ ਮੂੰਹ ਬੰਦ ਹੀ ਰੱਖਦੇ ਹਨ ਕਿ ਕਿਤੇ ਦੂਜਾ ਬੰਦਾ ਉਹਨਾਂ ਦੇ ਟੁੱਟੇ/ਨਿਕਲੇ ਦੰਦਾਂ ਵਾਲਾ ਮੂੰਹ ਨਾ ਵੇਖ ਲਵੇ। ਜੇ ਤੁਹਾਨੂੰ ਇਹ ਪੁੱਛਿਆ ਜਾਵੇ ਕਿ ਦੰਦ ਕਿਸ ਤਰ੍ਹਾਂ ਕੰਮ ਆਉਂਦੇ ਹਨ ਤਾਂ ਤੁਸੀਂ ਇੱਕ ਦਮ ਹੀ ਇਹ ਉੱਤਰ ਦਿਓਗੇ ਕਿ ਅਸੀਂ ਦੰਦਾਂ ਨਾਲ ਭੋਜਨ ਚਬਾਉਂਦੇ ਹਾਂ ਪਰ ਏਨਾ ਹੀ ਕਾਫ਼ੀ ਨਹੀਂ ਹੈ। ਦੰਦ ਤਾਂ ਸਾਡੇ ਲਈ ਹੋਰ ਵੀ ਕਈ ਕੰਮ ਕਰਦੇ ਹਨ। ਸਾਡੇ ਦੰਦ ਮੂੰਹ ਨੂੰ ਠੀਕ ਆਕਾਰ ਦਿੰਦੇ ਹਨ। ਜੇ ਮੂੰਹ ਵਿੱਚ ਦੰਦ ਨਾ ਹੋਣ ਤਾਂ ਗੱਲ੍ਹਾਂ ਅੰਦਰ ਨੂੰ ਧਸ ਜਾਣਗੀਆਂ ਤੁਸੀਂ ਉਹਨਾਂ ਬਜ਼ੁਰਗਾਂ ਦੇ ਚਿਹਰੇ ਵੱਲ ਵੇਖ ਕੇ ਅੰਦਾਜ਼ਾ ਲਗਾ ਸਕਦੇ ਹੋ ਕਿ ਦੰਦ ਭਾਵੇਂ ਮੂੰਹ ਅੰਦਰ ਹੀ ਹੁੰਦੇ ਹਨ ਪਰ ਇਹ ਸਾਡੇ ਚਿਹਰੇ ਨੂੰ ਰੋਅਬ ਵੀ ਦਿੰਦੇ ਹਨ। ਹੁਣ ਜ਼ਰਾ ਉਹਨਾਂ ਅੱਖ਼ਰਾਂ ਵੱਲ ਧਿਆਨ ਦਿਓ, ਜਿੰਨ੍ਹਾਂ ਨੂੰ ਬੋਲਣ ਲਈ ਸਾਡੇ ਦੰਦ ਸਹਾਇਤਾ ਕਰਦੇ ਹਨ। 'ਝ','ਕ','ਗ','ਤ','ਥ','ਦ','ਧ','ਸ','ਫ਼','ਵ' ਆਦਿ ਅਜਿਹੇ ਅੱਖ਼ਰਾਂ ਜਿੰਨ੍ਹਾਂ ਦਾ ਉਚਾਰਨ ਕੇਵਲ ਦੰਦਾਂ ਦੀ ਸਹਾਇਤਾ ਨਾਲ ਹੀ ਹੁੰਦਾ ਹੈ। ਜਿੰਨ੍ਹਾਂ ਦੇ ਮੂਹਰਲੇ ਦੰਦ ਨਹੀਂ ਉਹ ਤਾਂ ਇਹਨਾਂ ਅੱਖਰਾਂ ਜਾਂ ਇਹਨਾਂ ਤੋਂ ਬਣੇ ਸ਼ਬਦਾਂ ਦਾ ਉਚਾਰਨ ਵੀ ਨਹੀਂ ਕਰ ਸਕਦੇ। ਤੁਹਾਡੇ ਦੰਦ ਤੁਹਾਡੀ ਉਮਰ ਦਾ ਵੀ ਸੂਚਕ ਹੁੰਦੇ ਹਨ। ਜੇਕਰ ਬਚਪਨ ਵਿੱਚ ਤੁਹਾਡੇ ਮੂੰਹ ਦੇ ਪਹਿਲੇ ਦੰਦ ਟੁੱਟੇ ਹਨ ਤਾਂ ਤੁਹਾਡੀ ਉਮਰ 12 ਸਾਲਾਂ ਤੋਂ ਘੱਟ ਹੀ ਹੈ। ਜੇਕਰ ਤੁਹਾਡੇ ਮੂੰਹ ਵਿੱਚ ਪੂਰੇ 32 ਦੰਦ ਉੱਗ ਆਏ ਹਨ ਤਾਂ ਤੁਹਾਡੀ ਉਮਰ 21 ਸਾਲ ਜਾਂ ਉਸ ਤੋਂ ਵੱਧ ਹੈ। ਸਾਡੇ ਦੰਦ ਅਨੇਕਾਂ ਵਿਸ਼ੇਸ਼ਤਾਵਾਂ ਨਾਲ ਭਰਪੂਰ ਹਨ।

ਬਚਪਨ ਵਿੱਚ ਬੱਚਿਆਂ ਦੇ ਮੂੰਹ ਵਿੱਚ ਤਿੰਨ ਤਰ੍ਹਾਂ ਦੇ ਦੰਦ ਹੁੰਦੇ ਹਨ ਅਤੇ ਬਾਅਦ ਵਿੱਚ ਚਾਰ ਤਰ੍ਹਾਂ ਦੇ ਹੋ ਜਾਂਦੇ ਹਨ। ਲਗਭਗ 8 ਮਹੀਨੇ ਦੀ ਉਮਰ ਤੋਂ ਮੂੰਹ ਵਿੱਚ ਦੰਦ ਉੱਗਣੇ ਸ਼ੁਰੂ ਹੁੰਦੇ ਹਨ ਤੇ 6 ਤੋਂ 8 ਸਾਲ ਦੀ ਉਮਰ ਤੱਕ ਦੋਵਾਂ ਜਬਾੜਿਆਂ ਵਿੱਚ 10-10 ਦੰਦ ਤੇ ਕੁੱਲ੍ਹ 20 ਦੰਦ ਆ ਜਾਂਦੇ ਹਨ ਪਰ ਇਹ ਦੰਦ ਅਸਥਾਈ ਜਾਂ ਦੁੱਧ ਦੇ ਦੰਦ ਕਹਿਲਾਉਂਦੇ ਹਨ। ਉੱਪਰਲੇ ਅਤੇ ਹੇਠਲੇ ਜਬਾੜ੍ਹੇ ਦੇ ਸੱਜੇ ਤੇ ਖ਼ੱਬੇ ਦੋਵੇਂ ਪਾਸੇ ਇੱਕ-ਇੱਕ ਸੂਆ ਜਾਂ ਕੈਨਾਈਨ (Canine) ਅਗਲੇ ਪਾਸੇ ਦੋ-ਦੋ ਕੱਟਣੇਂ ਵਾਲੇ ਦੰਦ ਜਾਂ ਇਨਸਾਈਜ਼ਰ (Incisors) ਸੂਇਆਂ ਤੋਂ ਪਿੱਛੇ ਦੋ-ਦੋ ਦਾੜ੍ਹਾਂ ਜਾਂ (Molar) ਇਹ ਵੀਹ ਦੇ ਵੀਹ ਦੰਦ 6 ਸਾਲ ਦੀ ਉਮਰ ਤੋਂ ਟੁੱਟਣੇ ਸ਼ੁਰੂ ਹੁੰਦੇ ਹਨ ਤੇ ਇਹਨਾਂ ਦੀ ਥਾਂ ਸਥਾਈ ਦੰਦ ਜਾਂ Permanant Teeth ਆ ਜਾਂਦੇ ਹਨ। 12 ਸਾਲ ਦੀ ਉਮਰ ਤੱਕ ਸਾਰੇ ਦੁੱਧ ਦੇ ਦੰਦ ਟੁੱਟ ਜਾਂਦੇ ਹਨ ਤੇ ਉਹਨਾਂ ਦੀ ਥਾਂ ਸਥਾਈ ਦੰਦ ਆ ਜਾਂਦੇ ਹਨ। ਇਸੇ ਕਰਕੇ ਤਾਂ 12 ਸਾਲ ਦੀ ਉਮਰ ਤੋਂ ਛੋਟੇ ਬੱਚਿਆਂ ਲਈ ਇਹ ਅਖ਼ਾਣ ਵਰਤੀ ਜਾਂਦੀ ਹੈ ਕਿ ਇਸ ਦੇ ਤਾਂ ਦੁੱਧ ਦੇ ਦੰਦ ਵੀ ਨਹੀਂ ਟੁੱਟੇ। ਜਵਾਨੀ ਵਿੱਚ 18 ਤੋਂ 21 ਸਾਲ ਦੀ ਉਮਰ ਦੌਰਾਨ ਜਬਾੜਿਆਂ ਦੇ ਹਰ ਪਾਸੇ ਤਿੰਨ-ਤਿੰਨ ਅਕਲ ਦਾੜ੍ਹਾਂ ਉੱਗ ਆਉਂਦੀਆਂ ਹਨ ਤੇ ਪੂਰੇ 32 ਦੰਦ ਹੋ ਜਾਂਦੇ ਹਨ। ਇਹ ਅਕਲ ਦਾੜ੍ਹਾਂ ਜਾਂ Molars ਮਨੁੱਖ਼ ਦੇ ਅਵਸ਼ੇਸ਼ੀ ਅੰਗ ਹਨ। ਲਾਭ ਦੀ ਥਾਂ ਕਦੇ-ਕਦੇ ਨੁਕਸਾਨ ਕਰਦੇ ਹਨ। ਇਹ ਪਿੱਛੇ ਹੁੰਦੇ ਹਨ ਤੇ ਇਹਨਾਂ ਵਿੱਚ ਭੋਜਨ ਪਦਾਰਥ ਫਸਿਆ ਰਹਿ ਜਾਂਦਾ ਹੈ, ਉਸ ਵਿੱਚ ਪਲਣ ਵਾਲੇ ਸੂਖ਼ਮ ਜੀਵ ਦੰਦਾਂ ਨੂੰ ਖ਼ਰਾਬ ਵੀ ਕਰ ਦਿੰਦੇ ਹਨ। ਅਸਲ ਵਿੱਚ ਇਹ ਦੰਦ ਜਾਂ Molar ਉਹਨਾਂ ਜਾਨਵਰਾਂ ਵਿੱਚ ਕ੍ਰਿਆਸ਼ੀਲ ਹੁੰਦੇ ਹਨ ਜਿਹੜੇ ਘਾਹ ਪੱਤੇ ਖ਼ਾ ਕੇ ਹੀ ਜੁਗਾਲੀ ਕਰਦੇ ਹਨ ਤੇ Molar ਦੀ ਸਹਾਇਤਾ ਨਾਲ ਘਾਹ ਪੱਤਿਆਂ ਨੂੰ ਪੀਸਦੇ ਹਨ ਪਰ ਮਨੁੱਖ਼ ਨੇ ਤਾਂ ਹਜ਼ਾਰਾਂ ਪੀੜ੍ਹੀਆਂ ਤੋਂ ਘਾਹ-ਪੱਤੇ ਖਾਣੇ ਛੱਡੇ ਹਨ। ਫਿਰ ਵੀ ਉਸ ਦੇ ਮੂੰਹ ਵਿੱਚ Molars ਦਾ ਹੋਣਾ ਜੀਵ ਵਿਕਾਸ ਦਾ ਪ੍ਰਤੱਖ਼ ਪ੍ਰਮਾਣ ਹੈ ਕਿ ਮਨੁੱਖ਼ ਅਜਿਹੇ ਜਾਨਵਰਾਂ ਤੋਂ ਵਿਕਸਿਤ ਹੋਇਆ ਹੈ ਜਿਹੜੇ ਕਦੇ ਘਾਹ ਖਾਂਦੇ ਸਨ।

ਮਨੁੱਖੀ ਦੰਦ ਦਾ ਕੁਝ ਹਿੱਸਾ ਸਜੀਵ ਤੇ ਕੁਝ ਨਿਰਜੀਵ ਹੁੰਦਾ ਹੈ। ਦੰਦ ਦੇ ਤਿੰਨ ਭਾਗ ਹੁੰਦੇ ਹਨ। ਬਾਹਰੀ ਭਾਗ ਕਰਾਊਨ (Crown), ਮਸੂੜ੍ਹਿਆਂ ਨਾਲ ਜੁੜੀ ਦੰਦ ਦੀ ਗਰਦਨ (Neck of Teeth) ਅਤੇ ਮਸੂੜ੍ਹਿਆਂ ਅੰਦਰ ਖ਼ੋੜ੍ਹ ਵਿੱਚ ਦੰਦ ਦੀ ਜੜ੍ਹ ਜਾਂ Root ਹੁੰਦੀ ਹੈ। ਦੰਦ ਦੇ Crown ਦੀ ਬਾਹਰੀ ਪਰਤ ਇਨੈਮਲ ਦੀ ਬਣੀ ਹੁੰਦੀ ਹੈ। ਉਸ ਦੇ ਹੇਠਾਂ ਹਲਕੇ ਪੀਲੇ ਰੰਗ ਦੀ ਡੈਂਟਾਈਨ (Dentine) ਹੁੰਦੀ ਹੈ ਜਿਸ ਦੀ 20 ਪ੍ਰਤੀਸ਼ਤ ਰਚਨਾ ਕਾਰਬਨਿਕ ਤੇ 80 ਪ੍ਰਤੀਸ਼ਤ ਰਚਨਾ ਅਕਾਰਬਨਿਕ ਰਵੇਦਾਰ ਪਦਾਰਥਾਂ ਦੀ ਹੁੰਦੀ ਹੈ। ਦੰਦ ਦੀ ਇਨੈਮਲ ਦੰਦ ਦੀ ਸਭ ਤੋਂ ਸਖ਼ਤ ਰਚਨਾ ਹੁੰਦੀ ਹੈ। ਜੇ ਇਹ ਕਮਜ਼ੋਰ ਹੋ ਜਾਵੇ ਤਾਂ ਦੰਦ ਵੀ ਢਿੱਲੇ ਪੈ ਜਾਂਦੇ ਹਨ। ਦੰਦ ਦੇ ਅੰਦਰ ਪਲਪ ਕੈਵਿਟੀ (Pulp Cavity) ਹੁੰਦੀ ਹੈ। ਪੂਰਾ ਦੰਦ ਵਿਕਸਿਤ ਹੋਣ ਤੇ ਇਹ ਲਗਭਗ ਬੰਦ ਹੋ ਜਾਂਦੀ ਹੈ। ਜੇ ਦੰਦਾਂ ਤੇ ਬੈਕਟੀਰੀਆ ਵਧ ਜਾਣ ਤਾਂ ਦੰਦ ਛੇਤੀ ਟੁੱਟ ਜਾਂਦੇ ਹਨ ਇਸ ਲਈ ਦੰਦਾਂ ਨੂੰ ਹਰ ਰੋਜ਼ ਸਾਫ਼ ਕਰਨਾ ਜਰੂਰੀ ਹੈ। ਜਦੋਂ ਮਨੁੱਖ਼ ਦੇ ਮੂੰਹ ਵਿਚਲੇ ਸਥਾਈ ਦੰਦ ਟੁੱਟ ਜਾਣ ਤਾਂ ਨਕਲੀ ਦੰਦਾਂ ਦੀ ਲੋੜ ਪੈਂਦੀ ਹੈ ਪਰ ਨਕਲੀ ਦੰਦ ਸਜੀਵ ਨਹੀਂ ਸਗੋਂ ਨਿਰਜੀਵ ਹੁੰਦੇ ਹਨ। ਇਹਨਾਂ ਵਿੱਚ ਕਾਬਨਿਕ ਪਦਾਰਥ ਨਹੀਂ ਹੁੰਦਾ। ਜੇ 1 ਜਾਂ 2 ਸਥਾਈ ਦੰਦ ਟੁੱਟ ਜਾਣ ਤਾਂ ਤਾਰ ਦੀ ਸਹਾਇਤਾ ਨਾਲ ਨਕਲੀ ਦੰਦ ਨੇੜਲੇ ਦੰਦਾਂ ਨਾਲ ਜਕੜੇ ਜਾਂਦੇ ਹਨ ਪਰ ਜੇ ਦੋਵਾਂ ਜਬਾੜ੍ਹਿਆਂ ਦੇ ਸਾਰੇ ਦੰਦ ਟੁੱਟ ਜਾਣ ਤਾਂ ਨਕਲੀ ਜਬਾੜ੍ਹਾ ਤੇ ਨਕਲੀ ਦੰਦ ਮਸੂੜ੍ਹਿਆਂ ਵਿੱਚ ਫ਼ਿੱਟ ਕਰ ਦਿੱਤੇ ਜਾਂਦੇ ਹਨ। ਅੱਜ ਤੋਂ ਲਗਭਗ 3000 ਸਾਲ ਪਹਿਲਾਂ ਸੋਨੇ ਦੇ ਨਕਲੀ ਦੰਦ ਬਣਾਏ ਜਾਂਦੇ ਹਨ ਜਿਨ੍ਹਾਂ ਨੂੰ ਸੋਨੇ ਦੀ ਤਾਰ ਨਾਲ ਫਿੱਟ ਕੀਤਾ ਜਾਂਦਾ ਸੀ। ਲਗਭਗ 300 ਸਾਲ ਪਹਿਲਾਂ ਦੰਦਾਂ ਦਾ ਪੂਰਾ ਜਬਾੜ੍ਹਾ ਹੀ ਤਿਆਰ ਕੀਤਾ ਜਾਣ ਲੱਗਾ। ਪਹਿਲਾਂ ਨਕਲੀ ਦੰਦਾਂ ਦੇ ਨਿਰਮਾਣ ਲਈ ਜਾਨਵਰਾਂ ਦੀਆਂ ਹੱਡੀਆਂ, ਹਾਥੀ ਦੰਦ, ਦਰਿਆਈ ਘੋੜੇ ਦੇ ਦੰਦ ਜਾਂ ਬੱਕਰੀਆਂ ਭੇਡਾਂ ਦੇ ਦੰਦ ਵਰਤੇ ਜਾਂਦੇ ਸਨ। ਆਧੁਨਿਕ ਨਕਲੀ ਦੰਦ ਤਾਂ ਰੰਗ-ਰੂਪ ਤੇ ਅਕਾਰ ਵਿੱਚ ਅਸਲੀ ਦੰਦਾਂ ਨਾਲ ਮਿਲਦੇ ਹਨ ਪਰ ਖਾਣ ਦਾ ਸਵਾਦ ਤੇ ਆਨੰਦ ਕੁਦਰਤੀ ਦੰਦਾਂ ਨਾਲ ਹੀ ਪ੍ਰਾਪਤ ਹੁੰਦਾ ਹੈ।

#509, ਨੇੜੇ ਜਾਨਕੀ ਮੰਦਰ, ਬਸਤੀ ਬਾਵਾ ਖ਼ੇਲ, ਜਲੰਧਰ ਸ਼ਹਿਰ





# ਖ਼ੂਨ ਦੇ ਛਿੱਟੇ

**ਸੁਖਵਿੰਦਰ ਪਟਿਆਲਾ**

ਅਸੀਂ ਆਪਣੀ ਕੋਠੀ ਦੇ ਅੱਗੇ 16 ਫੁੱਟ ਜਗ੍ਹਾ ਛੱਡੀ ਹੋਈ ਹੈ। ਉੱਥੇ ਪੱਥਰ (ਕੋਟਾ) ਲਗਾਇਆ ਹੋਇਆ ਹੈ, ਜੋ ਪੋਚਾ ਲਗਾਉਣ ਤੇ ਸ਼ੀਸ਼ੇ ਵਾਂਗ ਚਮਕਦਾ ਹੈ। ਪਿਛਲੇ ਚਾਰ ਪੰਜ ਮਹੀਨੇ ਪਹਿਲਾਂ ਜਦੋਂ ਅਸੀਂ ਪੋਚਾ ਲਗਾਉਂਦੇ ਸੀ ਤਾਂ ਬਾਅਦ ਵਿੱਚ ਕਦੇ ਇੱਕ ਘੰਟਾ ਬਾਅਦ ਜਾਂ ਦੋ ਤਿੰਨ ਘੰਟੇ ਬਾਅਦ ਫਰਸ਼ ਉੱਪਰ ਹਰੇ, ਲਾਲ ਰੰਗ ਦੇ ਛਿੱਟੇ ਦਿਖਾਈ ਦਿੰਦੇ ਸਨ। ਮੇਰੀ ਪਤਨੀ ਮੈਨੂੰ ਉਹ ਛਿੱਟੇ ਦਿਖਾਉਂਦੀ ਤੇ ਪੁੱਛਦੀ ਉਹ ਛਿੱਟੇ ਕਿੱਥੋਂ ਆਉਂਦੇ ਹਨ। ਮੈਂ ਉਸ ਨੂੰ ਕਹਿੰਦਾ ਕਿ ਇਹ ਛਿੱਟੇ ਕੋਈ ਗੈਬੀ ਸ਼ਕਤੀ ਨਹੀਂ ਸੁੱਟਦੀ, ਨਾ ਹੀ ਕੋਈ ਓਪਰੀ ਸ਼ੈਅ ਹੈ, ਬੱਸ ਤੈਨੂੰ ਆਪੇ ਇਸ ਦਾ ਪਤਾ ਲੱਗ ਜਾਵੇਗਾ। ਮਹੀਨਾ ਭਰ ਇਹ ਵਰਤਾਰਾ ਚਲਦਾ ਰਿਹਾ। ਇੱਕ ਦਿਨ ਸਵੇਰੇ ਜਦ ਮੈਂ ਅਖ਼ਬਾਰ ਪੜ੍ਹ ਰਿਹਾ ਸਾਂ ਤਾਂ ਪੰਜ ਸੱਤ ਛਿੱਟੇ ਅਖ਼ਬਾਰ ਤੇ ਡਿੱਗੇ ਤੇ ਫਿਰ ਫ਼ਰਸ਼ ਤੇ, ਜਦ ਮੈਂ ਉੱਪਰ ਦੇਖਿਆ ਤਾਂ ਡੂੰਮਣੇ ਮਖਿਆਲ ਦੀਆਂ ਮੱਖੀਆਂ ਉੱਪਰ ਘੁੰਮ ਰਹੀਆਂ ਸਨ ਤੇ ਆਪਣਾ ਮਲ-ਮੂਤਰ ਤਿਆਗ ਰਹੀਆਂ ਸਨ। ਸਾਡੇ ਘਰ ਤੋਂ ਦੋ ਘਰ ਛੱਡ ਕੇ ਇੱਕ ਖਾਲੀ ਪਲਾਟ ਵਿੱਚ ਖ਼ੜ੍ਹੀ ਬੇਰੀ ਤੇ ਡੂੰਮਣਾ ਮਖ਼ਿਆਲ ਲੱਗਿਆ ਹੋਇਆ ਸੀ। ਉਸ ਤੋਂ ਉੱਡ ਕੇ ਮੱਖੀਆਂ ਇੱਧਰ ਉੱਧਰ ਘੁੰਮਦੀਆਂ ਸਨ। ਇਸ ਤਰ੍ਹਾਂ ਸਾਡਾ ਛਿੱਟਿਆਂ ਵਾਲਾ ਮਸਲਾ ਹੱਲ ਹੋ ਗਿਆ। ਜੇਕਰ ਇਹ ਛਿੱਟੇ ਕਿਸੇ ਅੰਧ ਵਿਸ਼ਵਾਸੀ ਦੇ ਘਰ ਡਿੱਗਦੇ ਤਾਂ ਗੱਲ ਹੋਰ ਹੀ ਹੋਣੀ ਸੀ ਤੇ ਪਰਿਵਾਰ ਨੇ ਸਾਧ ਸਿਆਣਿਆਂ ਦੇ ਢਹੇ ਚੜ੍ਹ ਜਾਣਾ ਸੀ। ਇੱਕ ਵਾਰ ਬਰਸਾਤਾਂ ਦੇ ਮੌਸਮ 'ਚ ਰਾਤ ਨੂੰ 2 ਵਜੇ ਸਾਡੇ ਮਕਾਨ ਵਿੱਚੋਂ ਅਜੀਬ ਤਰ੍ਹਾਂ ਦੀਆਂ ਆਵਾਜ਼ਾਂ ਨਿਕਲਣੀਆਂ ਸ਼ੁਰੂ ਹੋ ਗਈਆਂ ਜੋ ਮੇਰੀ ਪਤਨੀ ਨੇ ਸੁਣੀਆਂ ਪਰ ਮੈਨੂੰ ਕੁਝ ਪਤਾ ਨਹੀਂ ਲੱਗਿਆ। ਮੇਰੀ ਪਤਨੀ ਕੁਝ ਦੇਰ ਆਵਾਜ਼ਾਂ ਸੁਣ ਕੇ ਉੱਠੀ ਤੇ ਮਕਾਨ ਅੰਦਰ ਪੜਤਾਲ ਕੀਤੀ ਤਾਂ ਉਸ ਨੂੰ ਲੱਗਿਆ ਕਿ ਇਹ ਆਵਾਜ਼ਾਂ ਘੰਟੀ ਵਿੱਚੋਂ ਆ ਰਹੀਆਂ ਹਨ ਕਿਉਂਕਿ ਮੀਂਹ ਪੈਣ ਕਾਰਣ ਘੰਟੀ ਦੀ ਸਵਿੱਚ ਵਿੱਚ ਪਾਣੀ ਪੈ ਗਿਆ ਸੀ। ਉਸ ਨੇ ਅੰਦਰਲੀ ਸਵਿੱਚ ਬੰਦ ਕਰ ਦਿੱਤੀ ਤੇ ਆਵਾਜ਼ ਬੰਦ ਹੋ ਗਈ ਪਰ ਜੇ ਇਹ ਘਟਨਾ ਕਿਸੇ ਹੋਰ ਘਰ ਵਾਪਰਦੀ ਤਾਂ ਚੀਕਾਂ, ਰੌਲਾ ਰੱਪਾ ਹੋਣਾ ਸੀ ਤੇ ਪਰਿਵਾਰ ਦਾ ਡਰ ਦੇ ਮਾਰੇ ਜੀਣਾ ਦੁੱਭਰ ਹੋ ਜਾਣਾ ਸੀ। ਸਾਡੇ ਨਾਲ ਲਗਦੇ ਜਿਲ੍ਹੇ ਦੇ ਇੱਕ ਪਿੰਡ ਵਿੱਚ ਇੱਕ ਪੜ੍ਹੀ ਲਿਖੀ ਕੁੜੀ ਵਿਆਹੀ ਆਈ ਤੇ ਵਿਆਹ ਤੋਂ ਕੁਝ ਦਿਨਾਂ ਬਾਅਦ ਹੀ ਮੰਜੇ ਤੇ ਪੈ ਗਈ। ਉਸ ਨੇ ਚੀਕਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ। ਘਰਦਿਆਂ ਨੇ ਡਾਕਟਰਾਂ ਤੋਂ ਬਥੇਰਾ ਇਲਾਜ ਕਰਵਾਇਆ ਪਰ ਗੱਲ ਨਾ ਬਣੀ। ਆਖ਼ਰ ਸਾਧਾਂ-ਸੰਤਾਂ ਦਾ ਇਲਾਜ ਸ਼ੁਰੂ ਹੋ ਗਿਆ। ਹਰ ਪਾਸਿਓਂ ਖੱਜਲ-ਖ਼ੁਆਰੀ ਤੇ ਪੈਸਾ ਲੁਟਾ ਕੇ ਉਹ ਮੇਰੇ ਕੋਲ ਆਏ ਤੇ ਕਹਿਣ ਲੱਗੇ, "ਤੁਸੀਂ ਕਹਿੰਦੇ ਹੋ ਕਿ ਭੂਤ-ਪ੍ਰੇਤ ਤੇ ਕਸਰਾਂ ਨਹੀਂ ਹੁੰਦੀਆਂ ਪਰ ਸਾਡੀ ਵਹੁਟੀ ਨੂੰ ਇਹ ਸਾਰਾ ਕੁਝ ਚਿੰਬੜਿਆ ਹੋਇਆ ਹੈ, ਜਾਂ ਤਾਂ ਤੁਸੀਂ ਸਾਡੀ ਵਹੁਟੀ ਦਾ ਇਲਾਜ ਕਰੋ ਤੇ ਨਹੀਂ ਤਰਕਸ਼ੀਲਤਾ ਛੱਡ ਦਿਓ।" ਮੈਂ ਉਹਨਾਂ ਨੂੰ ਪਿਆਰ ਨਾਲ ਸਮਝਾਇਆ ਤੇ ਆਖਿਆ ਕਿ ਆਪਾਂ ਮਸਲਾ ਤਾਂ ਹੱਲ ਕਰ ਦਿਆਂਗੇ ਪਰ ਤੁਹਾਡੇ ਸਹਿਯੋਗ ਦੀ ਲੋੜ ਹੈ। ਅਸੀਂ ਅਗਲੇ ਦਿਨ ਉਹਨਾਂ ਦੇ ਘਰ ਚਲੇ ਗਏ ਤੇ ਘਰਦਿਆਂ ਨਾਲ ਗੱਲਬਾਤ ਕੀਤੀ। ਆਖ਼ਰ ਵਿੱਚ ਉਹਨਾਂ ਦੀ ਵਹੁਟੀ ਨੂੰ ਬੁਲਾਇਆ ਤੇ ਉਸ ਨੂੰ ਆਪਣੇ ਭਰੋਸੇ ਵਿੱਚ ਲੈ ਕੇ ਪੁੱਛਿਆ। ਪੜ੍ਹੀ ਲਿਖੀ ਹੋਣ ਕਰਕੇ ਉਹ ਸਮਝ ਗਈ ਤੇ ਰੋਂਦਿਆਂ ਦੱਸਣ ਲੱਗੀ, "ਵੀਰ ਜੀ ਗਲਤੀ ਤਾਂ ਮੇਰੀ ਹੈ, ਹੋਸਟਲ 'ਚ ਪੜ੍ਹਦਿਆਂ ਮੈਂ ਦੂਸਰੀਆਂ ਕੁੜੀਆਂ ਦੇ ਮਗਰ ਲੱਗ ਕੇ ਨਸ਼ਿਆਂ ਤੇ ਲੱਗ ਗਈ ਸੀ ਫਿਰ ਇਹ ਆਦਤ ਪੱਕ ਗਈ ਤੇ ਕੋਸ਼ਿਸ਼ ਕਰਨ ਤੇ ਵੀ ਨਹੀਂ ਛੁੱਟੀ। ਮੈਂ ਵਿਆਹ ਵੇਲੇ ਕੁਝ ਦਿਨਾਂ ਦੀਆਂ ਗੋਲੀਆਂ ਨਾਲ ਲੈ ਕੇ ਆਈ ਸੀ, ਹੁਣ ਉਹ ਮੁੱਕ ਗਈਆਂ ਹਨ ਤੇ ਉਹਨਾਂ ਤੋਂ ਬਿਨਾਂ ਮੇਰਾ ਬੁਰਾ ਹਾਲ ਹੈ। ਬੱਸ ਮੇਰੀ ਇਹੋ ਸਮੱਸਿਆ ਹੈ। ਜੇਕਰ ਤੁਸੀਂ ਮੇਰੀ ਮੱਦਦ ਕਰੋ ਤਾਂ ਮੈਂ ਬਚ ਜਾਵਾਂਗੀ।" ਅਸੀਂ ਪਰਿਵਾਰ ਨੂੰ ਸਮਝਾਇਆ ਤੇ ਵਹੁਟੀ ਦਾ ਡਾਕਟਰੀ ਇਲਾਜ ਕਰਵਾ ਕੇ ਉਸ ਨੂੰ ਜੀਣ ਜੋਗੀ ਕਰ ਦਿੱਤਾ। ਕਹਿਣ ਦਾ ਭਾਵ ਇਹ ਕਿ ਹਰ ਘਟਨਾ ਪਿੱਛੇ ਕੋਈ ਨਾ ਕੋਈ ਕਾਰਣ ਹੁੰਦਾ ਹੈ। ਜੇਕਰ ਕਾਰਣ ਲੱਭ ਕੇ ਠੀਕ ਢੰਗ ਨਾਲ ਨਜਿੱਠਿਆ ਜਾਵੇ ਤਾਂ ਮਸਲਾ ਹੱਲ ਹੋ ਜਾਂਦਾ ਹੈ। ਇਸ ਲਈ ਤਰਕਸ਼ੀਲ ਪਹੁੰਚ ਅਪਨਾਉਣ ਦੀ ਲੋੜ ਹੈ।

## ਜੋਤਿਸ਼ੀ ਦਾ ਟੇਵਾ

*ਪਵਨ ਕੁਮਾਰ ਰੱਤੋਂ*

ਇੱਕ ਸ਼ਾਮ ਦੀ ਗੱਲ ਹੈ ਕਿ ਮੈਂ ਬੱਚਿਆਂ ਸਮੇਤ ਸੈਰ ਨੂੰ ਨਿਕਲਿਆ ਹੋਇਆ ਸਾਂ। ਰਸਤੇ ਵਿੱਚ ਮੇਰੀ ਮੁਲਾਕਾਤ ਇੱਕ ਅਧਿਆਪਕ ਨਾਲ ਹੋਈ ਜਿਹੜੇ ਪ੍ਰਾਈਵੇਟ ਸਕੂਲ ਵਿੱਚ ਪੜ੍ਹਾਉਂਦੇ ਸਨ। ਉਹ ਮੈਨੂੰ ਕਹਿਣ ਲੱਗੇ ਕਿ ਅੱਜ-ਕੱਲ੍ਹ ਅੰਧ ਵਿਸ਼ਵਾਸ ਲੋਕਾਂ ਦੀ ਰਗ-ਰਗ ਵਿੱਚ ਭਰਿਆ ਹੋਇਆ ਹੈ। ਇਹ ਬਿਮਾਰੀ ਅਨਪੜ੍ਹਾਂ ਵਿੱਚ ਹੀ ਨਹੀਂ ਸਗੋਂ ਪੜ੍ਹਿਆਂ ਲਿਖਿਆਂ ਵਿੱਚ ਵੀ ਹੈ। ਉਹ ਦੱਸਣ ਲੱਗਾ ਕਿ ਹੁਸ਼ਿਆਰਪੁਰ ਦਾ ਇੱਕ ਜੋਤਿਸ਼ੀ ਵਧੇਰੇ ਧਨ ਕਮਾਉਣ ਲਈ ਬਾਹਰਲੇ ਦੇਸ਼ ਵਿੱਚ ਜਾਣਾ ਚਾਹੁੰਦਾ ਸੀ। ਉਸ ਨਾਲ ਕਿਸੇ ਏਜੰਟ ਨੇ ਧੋਖ਼ਾ ਕੀਤਾ ਤੇ ਉਹ ਕਈ ਮਹੀਨੇ ਕਾਠਮੰਡੂ ਬਹਿ ਕੇ ਆਪਣਾ ਸਭ ਕੁਝ ਗਵਾ ਕੇ ਖ਼ਾਲੀ ਹੱਥ ਦੇਸ਼ ਪਰਤ ਆਇਆ। ਇਸ ਘਟਨਾ ਦੀ ਸ਼ਹਿਰ ਵਿੱਚ ਪੂਰੀ ਚਰਚਾ ਹੈ ਪ੍ਰੰਤੂ ਵਧੇਰੇ ਅਫ਼ਸੋਸ ਦੀ ਗੱਲ ਇਹ ਹੈ ਕਿ ਜਿਹੜਾ ਜੋਤਿਸ਼ੀ ਏਜੰਟ ਤੋਂ ਧੋਖ਼ਾ ਖ਼ਾ ਕੇ ਆਪਣਾ ਸਭ ਕੁਝ ਲੁਟਾ ਆਇਆ ਹੈ, ਲੋਕੀਂ ਉਸ ਦੀ ਅਸਲੀਅਤ ਨੂੰ ਭੁਲਾ ਕੇ ਉਸ ਕੋਲ ਫਿਰ ਟੇਵੇ ਲਗਾਉਣ ਜਾਂਦੇ ਹਨ ਕਿ ਉਹ ਬਾਹਰਲੇ ਦੇਸ਼ ਜਾ ਸਕਣਗੇ ਕਿ ਨਹੀਂ? ਉਹਨਾਂ ਦੇ ਵਿਦੇਸ਼ੀ ਦੌਰੇ ਵਿੱਚ ਕੋਈ ਵਿਘਨ ਤਾਂ ਨਹੀਂ ਪੈ ਰਿਹਾ? ਜੇ ਪੈ ਰਿਹਾ ਹੈ ਤਾਂ ਉਸ ਨੂੰ ਟਾਲਣ ਦਾ ਉਪਾਅ ਦੱਸੋ? ਆਪਣੀ ਜ਼ਿੰਦਗੀ ਵਿੱਚ ਧੋਖਾ ਖਾਣ ਵਾਲਾ ਜੋਤਿਸ਼ੀ ਹੁਣ ਮੂਰਖ਼ ਤੇ ਲਾਈਲੱਗ ਲੋਕਾਂ ਦਾ ਭਵਿੱਖ਼ ਦੱਸਣ ਵਿੱਚ ਜੁਟਿਆ ਹੋਇਆ ਹੈ। ਮੈਂ ਉਸ ਅਧਿਆਪਕ ਸੱਜਣ ਨੂੰ ਆਖਿਆ ਕਿ ਪੜ੍ਹਨ ਲਿਖਣ ਨਾਲ ਕੋਈ ਸਿਆਣਾ ਨਹੀਂ ਬਣ ਜਾਂਦਾ, ਅਸਲ ਵਿੱਚ ਜ਼ਿੰਦਗੀ ਦੇ ਮਸਲੇ ਹੱਲ ਕਰਨ ਲਈ ਸਹੀ ਪਹੁੰਚ ਅਪਨਾਉਣ ਦੀ ਲੋੜ ਪੈਂਦੀ ਹੈ। ਜਿਹੜੇ ਲੋਕ ਤਰਕਸ਼ੀਲ ਪਹੁੰਚ ਨਹੀਂ ਅਪਨਾਉਂਦੇ ਉਹ ਦਰ-ਦਰ ਭਟਕਦੇ ਹਨ ਤੇ ਖ਼ੁਦ ਧੋਖ਼ੇ ਦਾ ਸ਼ਿਕਾਰ ਹੋਏ ਜੋਤਿਸ਼ੀਆਂ ਦਾ ਸ਼ਿਕਾਰ ਬਣਦੇ ਹਨ ਤੇ ਆਪਣਾ ਸਭ ਕੁਝ ਗਵਾ ਬੈਠਦੇ ਹਨ। ਇਸ ਵਰਤਾਰੇ ਨੂੰ ਰੋਕਣ ਲਈ ਸਾਨੂੰ ਆਪਣੇ ਵੱਲੋਂ ਯੋਗਦਾਨ ਪਾਉਣਾ ਚਾਹੀਦਾ ਹੈ।

## ਤਰਕ ਤੇ ਪਾਖ਼ੰਡ

**ਚੇਲੀ ਨੇ ਹਾਰ ਮੰਨੀ:** ਪਿੰਡ ਗੁਰੂਸਰ ਦੀ ਰਹਿਣ ਵਾਲੀ ਜਸਵੀਰ ਕੌਰ, ਮਲੋਟ ਦੀ ਕੱਚੀ ਮੰਡੀ ਵਿਖੇ ਪੁੱਛਾਂ ਦੇਣ ਦਾ ਕੰਮ ਕਰਨ ਵਾਲੀ ਅਖੌਤੀ ਚੇਲੀ ਭਿੰਦਰ ਕੌਰ ਉਰਫ਼ ਪੱਪੀ ਦੇ ਚੁੰਗਲ ਵਿੱਚ ਫਸ ਗਈ। ਚੇਲੀ ਨੇ ਉਸ ਨੂੰ ਆਖਿਆ ਕਿ ਤੇਰੇ ਘਰ ਹਨੂੰਮਾਨ ਦਾ ਪਹਿਰਾ ਹੈ ਇਸ ਲਈ ਤੇਰੇ ਘਰ ਗੱਦੀ ਲੱਗੇਗੀ। ਚੇਲੀ ਨੇ ਉਸ ਦਾ ਮਸਲਾ ਹੱਲ ਕਰਨ ਲਈ 10 ਹਜ਼ਾਰ ਰੁਪਏ ਨਗਦ, ਇੱਕ ਬੱਕਰਾ ਤੇ ਸੋਨੇ ਦੀ ਅੰਗੂਠੀ ਲਈ। ਇਸ ਤੋਂ ਬਾਅਦ ਜਸਵੀਰ ਕੌਰ ਦੇ ਉੱਪਰ ਮੁਸੀਬਤਾਂ ਦਾ ਪਹਾੜ ਟੁੱਟ ਪਿਆ। ਉਸ ਦੇ ਪਤੀ ਦੀ ਅਚਾਨਕ ਮੌਤ ਹੋ ਗਈ। ਉਸ ਦੇ ਭਰਾ ਦੀਆਂ 10 ਮੱਝਾਂ ਜ਼ਹਿਰੀਲਾ ਚਾਰਾ ਖਾਣ ਨਾਲ ਮਰ ਗਈਆਂ। ਚੇਲੀ ਨੇ ਪਰਿਵਾਰ ਤੋਂ 5 ਹਜ਼ਾਰ ਰੁਪਏ ਹੋਰ ਠੱਗ ਲਏ। ਦੁਖ਼ੀ ਹੋਈ ਜਸਵੀਰ ਕੌਰ ਨੇ ਮਲੋਟ ਇਕਾਈ ਨਾਲ ਸੰਪਰਕ ਕੀਤਾ। ਇਕਾਈ ਦੇ ਪ੍ਰਧਾਨ ਕੁਲਦੀਪ ਕਰਮਗੜ੍ਹ ਤੇ ਬਿੰਦਰ ਖਿਓਵਾਲੀ ਨੇ ਚੇਲੀ ਨੂੰ ਪੈਸੇ ਵਾਪਸ ਕਰਨ ਲਈ 15 ਦਿਨ ਦਾ ਵਕਤ ਦਿੱਤਾ। ਜਦ ਉਸ ਨੇ ਪੈਸੇ ਵਾਪਸ ਨਾ ਕੀਤੇ ਤਾਂ ਤਰਕਸ਼ੀਲਾਂ ਨੇ ਜਸਵੀਰ ਕੌਰ ਰਾਹੀਂ ਪੁਲਿਸ ਥਾਣੇ ਵਿੱਚ ਰਿਪੋਰਟ ਦਰਜ ਕਰਵਾ ਦਿੱਤੀ। ਇਹ ਵੇਖ਼ ਕੇ ਚੇਲੀ ਘਰੋਂ ਫ਼ਰਾਰ ਹੋ ਗਈ। ਫਿਰ ਉਸ ਨੇ ਪੰਚਾਇਤ ਦੀ ਹਾਜ਼ਰੀ ਵਿੱਚ 7500 ਰੁਪਏ ਵਾਪਸ ਕੀਤੇ ਤੇ ਤਰਕਸ਼ੀਲਾਂ ਨੂੰ ਲਿਖ ਕੇ ਦਿੱਤਾ ਕਿ ਉਸ ਕੋਲ ਕਿਸੇ ਕਿਸਮ ਦੀ ਦੈਵੀ ਸ਼ਕਤੀ ਨਹੀਂ ਹੈ ਤੇ ਹੁਣ ਉਹ ਪਾਖ਼ੰਡ ਦਾ ਧੰਦਾ ਨਹੀਂ ਕਰੇਗੀ।

**ਜਾਦੂ ਟੂਣੇ ਵਾਲੇ ਨੇ ਕੀਤੀ ਤੋਬਾ:** ਜੰਡਿਆਲਾ ਗੁਰੂ ਦੀ ਜੀ.ਟੀ.ਰੋਡ ਤੇ ਸਥਿੱਤ ਅਨਾਜ ਮੰਡੀ ਵਿੱਚ ਇੱਕ ਜਾਦੂ ਟੂਣੇ ਕਰਨ ਵਾਲੇ ਨੇ ਆਪਣਾ ਤੰਬੂ ਗੱਡ ਲਿਆ। ਉਸ ਨੇ ਇਹ ਧੂੰਆਂਧਾਰ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ ਕਿ ਉਹ ਆਪਣੀ ਗੈਬੀ ਸ਼ਕਤੀ ਨਾਲ ਭੂਤ ਪ੍ਰੇਤਾਂ ਦਾ ਇਲਾਜ ਕਰਦਾ ਹੈ। ਉਸ ਕੋਲ ਭੋਲੇ ਭਾਲੇ ਲੋਕੀ ਫਸਣ ਲੱਗੇ। ਉਸ ਦਾ ਗ੍ਰਾਹਕਾਂ ਨੂੰ ਫਸਾਉਣ ਦਾ ਅਨੋਖਾ ਢੰਗ ਸੀ। ਉਹ ਗ੍ਰਾਹਕਾਂ ਨੂੰ ਇੱਕ ਸਾਦਾ ਕਾਗਜ਼ ਵਿਖਾਉਂਦਾ ਸੀ ਤੇ ਜਦ ਉਸ ਨੂੰ ਧੂੰਏ ਦੇ ਸੇਕ ਉੱਪਰ ਸੇਕਦਾ ਸੀ ਤਾਂ ਕਾਗਜ਼ ਤੇ ਕੁਝ ਤਸਵੀਰਾਂ ਉੱਘੜ ਆਉਂਦੀਆਂ ਸਨ ਜਿਨ੍ਹਾਂ ਨੂੰ ਉਹ ਪ੍ਰੇਤ ਦੀਆਂ ਤਸਵੀਰਾਂ ਦੱਸਦਾ ਸੀ। ਜਦ ਤਰਕਸ਼ੀਲ ਸੁਸਾਇਟੀ ਨੂੰ ਇਸ ਠੱਗੀ ਦਾ ਪਤਾ ਲੱਗਾ ਤਾਂ ਰਾਜਵਿੰਦਰ ਕੌਰ ਤੇ ਸਤਨਾਮ ਜੰਡਿਆਲਾ ਉਸ ਦੇ ਤੰਬੂ ਵਿੱਚ ਪਹੁੰਚੇ। ਨਿਰਮਲ ਛੱਜਲਵੱਢੀ, ਮਨਦੀਪ ਰਾਜੂ ਵੱਲੋਂ ਪੁੱਛੇ ਗਏ ਸਵਾਲਾਂ ਦਾ ਉਸ ਕੋਲ ਕੋਈ ਜਵਾਬ ਨਹੀਂ ਸੀ। ਉਹ ਆਪਣੀ ਹਾਰ ਮੰਨੀ ਤੇ ਅੱਗੇ ਤੋਂ ਇਹ ਪਾਖ਼ੰਡ ਨਾ ਕਰਨ ਦਾ ਲਿਖਤੀ ਵਾਅਦਾ ਕੀਤਾ।

**ਰਾਜਵਿੰਦਰ ਕੌਰ, ਜੰਡਿਆਲਾ ਗੁਰੂ**

**ਪਾਖੰਡੀ ਬਾਬਾ ਦੌੜਿਆ:** ਪਿੰਡ ਕਰਤਾਰਪੁਰ ਵਿਖੇ ਆਪਣੀਆਂ ਤਾਂਤਰਿਕ ਸ਼ਕਤੀਆਂ ਦਾ ਦਾਅਵਾ ਕਰਨ ਵਾਲਾ ਦੰਭੀ ਬਾਬਾ ਅਮਨਦੀਪ ਤਰਕਸ਼ੀਲਾਂ ਦਾ ਸਾਹਮਣਾ ਕਰਨ ਦੀ ਬਜਾਏ ਆਪਣੇ ਡੇਰੇ ਨੂੰ ਜਿੰਦਰਾ ਲਾ ਕੇ ਦੌੜ ਗਿਆ। ਤਰਕਸ਼ੀਲਾਂ ਦੀ ਟੀਮ ਪਿੰਡ ਵਾਸੀਆਂ ਤੇ ਪੱਤਰਕਾਰਾਂ ਨੂੰ ਨਾਲ ਲੈ ਕੇ ਉਸ ਦੇ ਡੇਰੇ ਤੇ ਪਹੁੰਚੀ ਤਾਂ ਉਸ ਦੇ ਡੇਰੇ ਨੂੰ ਜਿੰਦਰਾ ਲੱਗਾ ਹੋਇਆ ਸੀ। ਉਸ ਪਾਖ਼ੰਡੀ ਦੀ ਮਾਤਾ ਨੇ ਦੱਸਿਆ ਕਿ ਉਹ ਤਾਂ ਦਵਾਈ ਲੈਣ ਗਿਆ ਹੈ। ਜਦ ਮਾਤਾ ਨੂੰ ਇਹ ਪੁੱਛਿਆ ਗਿਆ ਕਿ ਲੋਕਾਂ ਦਾ ਆਪਣੀ ਤਾਂਤਰਿਕ ਸ਼ਕਤੀ ਨਾਲ ਇਲਾਜ ਕਰਨ ਵਾਲਾ ਆਪ ਡਾਕਟਰਾਂ ਕੋਲ ਕੀ ਲੈਣ ਗਿਆ ਹੈ ਤਾਂ ਉਸ ਨੇ ਆਖਿਆ ਕਿ ਮੇਰੇ ਲੜਕੇ ਪਾਸ ਕੋਈ ਸ਼ਕਤੀ-ਸ਼ੁਕਤੀ ਨਹੀਂ। ਸਾਡਾ ਤਾਂ ਰੋਜ਼ੀ-ਰੋਟੀ ਦਾ ਸਾਧਨ ਬਣਾਇਆ ਹੋਇਆ ਹੈ। ਤਰਕਸ਼ੀਲ ਟੀਮ ਵਿੱਚ ਸਤਨਾਮ ਜੱਜ, ਲਾਜਵਿੰਦਰ ਲਾਡੀ, ਕੁਲਦੀਪ ਸਿੰਘ, ਸੁਖਜੀਤ ਰਾਜੂ, ਧਰਮਿੰਦਰ, ਇੰਦਰਜੀਤ, ਹਰਵਿੰਦਰ, ਨਿੱਕੂ ਮਹਿਤਾ ਆਦਿ ਤਰਕਸ਼ੀਲ ਮੈਂਬਰ ਸ਼ਾਮਲ ਸਨ।

**ਸਤਨਾਮ ਜੱਜ**

**ਭੱਗੂਪੁਰ ਦੇ ਬਾਬੇ ਦਾ ਪਰਦਾ ਫ਼ਾਸ਼:** ਤਰਕਸ਼ੀਲ ਸੁਸਾਇਟੀ ਪੰਜਾਬ ਦੀ ਮਹਿਤਾ ਚੌਂਕ ਇਕਾਈ ਵੱਲੋਂ ਪੱਟੀ ਨੇੜਲੇ ਪਿੰਡ ਭੱਗੂਪੁਰ ਵਿਖੇ ਕੂੜ ਦੀ ਦੁਕਾਨ ਚਲਾ ਰਹੇ ਅਖੌਤੀ ਤਾਂਤਰਿਕ ਦਾ ਪਰਦਾ ਫ਼ਾਸ਼ ਕਰਨ ਵਿੱਚ ਸਫਲਤਾ ਹਾਸਲ ਕੀਤੀ। ਇਹ ਤਾਂਤਰਿਕ ਪਿਛਲੇ ਡੇਢ ਦਹਾਕੇ ਤੋਂ ਇੱਕ ਸਮਾਧ ਤੇ ਡੇਰਾ ਜਮਾ ਕੇ ਬੈਠਾ ਹੋਇਆ ਸੀ ਤੇ ਆਪਣੇ ਵਿੱਚ ਖ਼ੇਤਰਪਾਲ ਸਮੇਤ ਕਈ ਪੀਰਾਂ ਦੀਆਂ ਰੂਹਾਂ ਆਉਣ ਦਾ ਦਾਅਵਾ ਕਰਦਾ ਸੀ। ਉਸ ਨੇ ਸਮਾਧ ਦੇ ਕਮਰੇ ਬਾਰੇ ਏਨੀ ਦਹਿਸ਼ਤ ਫੈਲਾਈ ਹੋਈ ਸੀ ਕਿ ਇਸ ਕਮਰੇ ਵਿੱਚ ਉਸ ਤੋਂ ਬਿਨਾਂ ਕੋਈ ਦਾਖ਼ਲ ਨਹੀਂ ਸੀ ਹੋ ਸਕਦਾ। ਉਸ ਦੇ ਸ਼ਰਧਾਲੂਆਂ ਵਿੱਚ ਅਫ਼ਸਰਸ਼ਾਹੀ ਤੇ ਰਾਜਨੀਤਿਕ ਲੋਕ ਆਉਣ ਕਰਕੇ ਇਲਾਕੇ ਵਿੱਚ ਉਸ ਦੀ ਪੂਰੀ ਚੜ੍ਹਤ ਸੀ। ਜਦ ਮਹਿਤਾ ਚੌਂਕ ਇਕਾਈ ਨੂੰ ਪਿੰਡ ਨੰਗਲ ਦੇ ਵਸਨੀਕ ਸਤੀਸ਼ ਕੁਮਾਰ ਨੇ ਹਲਫ਼ੀਆ ਬਿਆਨ ਦੇ ਕੇ ਉਸ ਦੀ ਭਰਜਾਈ ਤੋਂ ਤਾਂਤਰਿਕ ਵੱਲੋਂ ਲੁੱਟੇ ਪੈਸੇ ਵਾਪਸ ਕਰਵਾਉਣ ਦੀ ਬੇਨਤੀ ਕੀਤੀ ਤਾਂ ਤਰਕਸ਼ੀਲਾਂ ਦੀ ਟੀਮ ਜਿਸ ਵਿੱਚ ਸਤਨਾਮ ਜੱਜ, ਡਾ.ਕੁਲਦੀਪ , ਹਰਪਾਲ ਸਿੰਘ, ਧਰਮਿੰਦਰ ਸਿੰਘ, ਸਰਵਣ, ਗੁਰਮੀਤ ਤੇ ਤਰਨ ਤਾਰਨ ਇਕਾਈ ਦੇ ਸੰਜੀਵ ਬਾਗੜੀਆਂ ਸ਼ਾਮਲ ਸਨ, ਉਸ ਦੀ ਸਮਾਧ ਤੇ ਪਹੁੰਚੇ। ਤਰਕਸ਼ੀਲਾਂ ਨੇ ਉਸ ਦੀ ਸਮਾਧ ਤੇ ਜਾ ਕੇ ਉਸ ਨੂੰ ਦੈਵੀ ਸ਼ਕਤੀ ਵਿਖਾਉਣ ਦੀ ਚੁਣੌਤੀ ਦਿੱਤੀ। ਤਰਕਸ਼ੀਲ ਉਸ ਦੇ ਕਮਰੇ ਵਿੱਚ ਦਾਖ਼ਲ ਹੋ ਗਏ ਤੇ ਆਖਿਆ ਕਿ ਉਹ ਆਪਣੀ ਸ਼ਕਤੀ ਰਾਹੀਂ ਤਰਕਸ਼ੀਲਾਂ ਦਾ ਨੁਕਸਾਨ ਕਰਕੇ ਦਿਖਾਵੇ। ਬਾਬੇ ਨੇ ਆਪਣਾ ਪਾਖੰਡ ਨੰਗਾ ਹੁੰਦਾ ਵੇਖ਼ ਕੇ ਤਰਕਸ਼ੀਲਾਂ ਦੇ ਸਵਾਲਾਂ ਦਾ ਕੋਈ ਜਵਾਬ ਨਹੀਂ ਦਿੱਤਾ ਤੇ ਲੋਕਾਂ ਦੇ ਇਕੱਠ ਵਿੱਚ ਕਬੂਲ ਕੀਤਾ ਕਿ ਉਸ ਕੋਲ ਕੋਈ ਦੈਵੀ ਸ਼ਕਤੀ ਨਹੀਂ ਹੈ। ਉਸ ਨੇ ਇਹ ਧੰਦਾ ਬੰਦ ਕਰਨ ਦਾ ਲਿਖਤੀ ਵਾਅਦਾ ਵੀ ਕੀਤਾ।

**ਡਾ.ਕੁਲਦੀਪ ਸਿੰਘ**

**ਪ੍ਰੇਤ ਕਹਾਣੀ ਝੂਠੀ ਸਾਬਤ ਕੀਤੀ:** ਜਲੰਧਰ ਇਕਾਈ ਵੱਲੋਂ ਸਥਾਨਕ ਬੂਟਾ ਮੰਡੀ ਵਿੱਚ ਪ੍ਰਚਾਰੀ ਗਈ ਕਥਿਤ ਪ੍ਰੇਤ ਦੀ ਕਹਾਣੀ ਨੂੰ ਝੁਠਲਾ ਦਿੱਤਾ। ਤਰਕਸ਼ੀਲ ਆਗੂਆਂ ਬਲਕਾਰ ਸਿੰਘ, ਮਾਸਟਰ ਜਰਨੈਲ, ਵਿਜੇ ਰਾਹੀ,ਅਜੀਤ ਤੇ ਰਾਜੂ ਸੋਨੀ ਨੇ ਇਲਾਕੇ ਵਿੱਚ ਜਾ ਕੇ ਪੜਤਾਲ ਉਪਰੰਤ ਲੋਕਾਂ ਨੂੰ ਅਜਿਹੀਆਂ ਝੂਠੀਆਂ ਅਫ਼ਵਾਹਾਂ ਤੋਂ ਸੁਚੇਤ ਰਹਿਣ ਲਈ ਆਖਿਆ ਤੇ ਨਾਲ ਹੀ ਤਰਕਸ਼ੀਲ ਸੁਸਾਇਟੀ ਦੇ ਮਿਸ਼ਨ ਬਾਰੇ ਜਾਣਕਾਰੀ ਦਿੱਤੀ।

**ਬਲਕਾਰ ਸਿੰਘ**



**ਫੈਂਗਸੋਈ ਤੇ ਵਸਤੂ ਸ਼ਾਸਤਰ ਦੇ ਪ੍ਰਚਾਰਕ ਦੌੜੇ:** ਜੰਡਿਆਲਾ ਗੁਰੂ ਦੇ ਪ੍ਰੀਤ ਪੈਲੇਸ ਵਿੱਚ ਲੱਗੇ ਦਿੱਲੀ ਫੈਸ਼ਨ ਮੇਲੇ ਦੌਰਾਨ ਇੱਕ ਵੱਡੇ ਕਾਊਂਟਰ ਤੋਂ ਵਸਤੂ ਸ਼ਾਸਤਰ ਤੇ ਫੈਂਗਸੂਈ ਦੀਆਂ ਵਸਤਾਂ ਵੇਚੀਆਂ ਜਾ ਰਹੀਆਂ ਸਨ ਤੇ ਮੰਤਰ ਸਿਖਾਉਣ ਦਾ ਦਾਅਵਾ ਕੀਤਾ ਜਾ ਰਿਹਾ ਸੀ। ਜਦ ਇਸ ਗੱਲ ਦਾ ਪਤਾ ਤਰਕਸ਼ੀਲ ਸੁਸਾਇਟੀ ਨੂੰ ਲੱਗਾ ਤਾਂ ਨਿਰਮਲ ਛੱਜਲਵੱਡੀ ਦੀ ਅਗਵਾਈ 'ਚ ਇੱਕ ਟੀਮ ਜਿਸ ਵਿੱਚ ਸਤਨਾਮ ਜੰਡਿਆਲਾ ਗੁਰੂ, ਰਜਿੰਦਰ ਰਾਜੂ, ਸਵਰਨ ਕੌਰ, ਰਾਜਵਿੰਦਰ ਕੌਰ ਤੇ ਦਵਿੰਦਰ ਸਿੰਘ ਸ਼ਾਮਲ ਸਨ ਨੇ ਮੌਕੇ ਤੇ ਜਾ ਕੇ ਮੀਡੀਆ ਦੇ ਸਾਹਮਣੇ ਮੇਲੇ 'ਚ ਇਕੱਤਰ ਲੋਕਾਂ ਨੂੰ ਵੇਚੀਆਂ ਜਾ ਰਹੀਆਂ ਵਸਤਾਂ ਲਾਫ਼ਿੰਗ ਗਾਡ ਤੇ ਇਸ ਨੂੰ ਘੁਮਾਉਣ ਵਾਲੇ ਗਲੋਬਲ, ਚੀਨੀ ਗਾਡ ਅਤੇ ਪਰਸ ਵਿੱਚ ਰੱਖਣ ਵਾਲੇ ਸਿੱਕਿਆਂ ਦਾ ਸਾਡੀ ਜ਼ਿੰਦਗੀ ਨਾਲ ਕੋਈ ਸਬੰਧ ਨਹੀਂ। ਟੀਮ ਦੇ ਮੈਂਬਰਾਂ ਨੇ ਸਮਾਨ ਵਿਕ੍ਰੇਤਾ ਵੱਲੋਂ ਵਸਤਾਂ ਦੀ ਖ਼ਰੀਦ ਨਾਲ ਪੈਸੇ ਦੀ ਬਰਕਤ,ਪਰਿਵਾਰ ਦੀ ਇੱਕਜੁਟਤਾ,ਰਿਸ਼ਤਾ ਪੱਕਾ ਹੋਣ, ਪੜ੍ਹਾਈ 'ਚ ਤਰੱਕੀ ਆਦਿ ਦੇ ਕੀਤੇ ਜਾ ਰਹੇ ਦਾਅਵਿਆਂ ਨੂੰ ਝੁਠਲਾਇਆ। ਮੈਂਬਰਾਂ ਨੇ ਜਦ ਵਿਕ੍ਰੇਤਾ ਤੋਂ ਵਸਤੂਸ਼ਾਸਤਰ ਤੇ ਫੈਂਗਸੂਈ ਸਬੰਧੀ ਸਵਾਲ ਪੁੱਛੇ ਤਾਂ ਉਸ ਨੂੰ ਕੋਈ ਜਵਾਬ ਨਹੀਂ ਆਇਆ। ਉਹਨਾਂ ਤਰਕਸ਼ੀਲਾਂ ਦੀਆਂ ਦਲੀਲਾਂ ਮੂਹਰੇ ਨਿਰਉੱਤਰ ਹੁੰਦਿਆਂ ਕਾਊਂਟਰ ਤੋਂ ਸਾਰਾ ਸਮਾਨ ਸਮੇਟ ਲਿਆ ਤੇ ਅੱਗੇ ਤੋਂ ਇਹ ਝੂਠ ਦੀ ਹੱਟ ਬੰਦ ਕਰਨ ਦਾ ਦਾਅਵਾ ਕੀਤਾ।

**ਨਿਰਮਲ ਛੱਜਲਵੱਡੀ**

**ਰਜਿੰਦਰਾ ਹਸਪਤਾਲ ਪਟਿਆਲਾ ਦੇ 'ਭੂਤ':** ਚੰਡੀਗੜ੍ਹ ਤੋਂ ਛਪਦੇ ਇੱਕ ਅਖ਼ਬਾਰ ਦੇ ਪਹਿਲੇ ਪੰਨੇ ਤੇ ਰਜਿੰਦਰਾ ਹਸਪਤਾਲ ਪਟਿਆਲਾ ਦੇ ਵਾਰਡ ਨੰ: 18 ਨੂੰ ਭੂਤ ਦੇ ਡਰ ਤੋਂ ਲੱਗੇ ਤਾਲੇ ਸਬੰਧੀ ਖ਼ਬਰ ਚਰਚਾ ਦਾ ਵਿਸ਼ਾ ਬਣੀ ਜਿਸ ਵਿੱਚ ਇਹ ਕਿਹਾ ਗਿਆ ਸੀ ਕਿ 'ਭੂਤ' ਦਾ ਵਾਸਾ ਹੋਣ ਕਾਰਣ ਇਹ ਵਾਰਡ ਬੰਦ ਹੈ ਤੇ ਮਰੀਜ਼ ਤਾਂ ਕੀ ਸਗੋਂ ਮੁਲਾਜ਼ਮ ਵੀ ਡਰਦੇ ਮਾਰੇ ਉੱਧਰ ਮੂੰਹ ਨਹੀਂ ਕਰਦੇ। ਸੁਸਾਇਟੀ ਦੀ ਪੜਤਾਲੀਆ ਟੀਮ ਜਿਸ ਵਿੱਚ ਜ਼ੋਨ ਮੁਖੀ ਰਾਮ ਕੁਮਾਰ ਤੋਂ ਇਲਾਵਾ ਸੁਖਵਿੰਦਰ ਸਿੰਘ ਹਰੀਦੱਤ, ਰਾਮ ਸਿੰਘ ਬੰਗ ਤੇ ਲੈਕਚਰਾਰ ਰਮਣੀਕ ਸਿੰਘ ਸ਼ਾਮਲ ਸਨ ਨੇ ਹਸਪਤਾਲ ਦਾ ਦੌਰਾ ਕੀਤਾ। ਟੀਮ ਦੇ ਜਾਂਦਿਆਂ ਹੀ ਹਸਪਤਾਲ ਦੇ ਕਰਮਚਾਰੀ ਉਸ ਵਾਰਡ ਦੀ ਸਫ਼ਾਈ ਵਿੱਚ ਰੁੱਝੇ ਹੋਏ ਸਨ। ਇਸ ਕੰਮ ਦੀ ਨਿਗਰਾਨੀ ਕਰ ਰਹੀ ਰੇਨੂੰ ਬਾਲਾ ਨੇ ਦੱਸਿਆ ਕਿ ਉਹ 20 ਸਾਲ ਤੋਂ ਇਸ ਵਾਰਡ ਵਿੱਚ ਡਿਊਟੀ ਦਿੰਦੀ ਆ ਰਹੀਂ ਹੈ ਪਰ ਭੂਤ ਵਾਲੀ ਗੱਲ ਕੋਰਾ ਝੂਠ ਹੈ। ਇਸ ਵਾਰਡ ਦੇ ਕੁਝ ਸਮੇਂ ਤੋਂ ਬੰਦ ਰਹਿਣ ਕਰਕੇ ਅਜਿਹੀਆਂ ਅਫ਼ਵਾਹਾਂ ਫੈਲਾਈਆਂ ਜਾ ਰਹੀਆਂ ਹਨ। ਇਸ ਸਬੰਧੀ ਹਸਪਤਾਲ ਦ ਮੈਡੀਕਲ ਸਟੂਡੈਂਟ ਡਾ.ਕੁਲਦੀਪ ਕੌਰ ਨੇ ਦੱਸਿਆ ਕਿ ਪਹਿਲਾਂ ਇਸ ਵਾਰਡ ਵਿੱਚ ਜ਼ਨਾਨਾ ਸਰਜਰੀ ਦੇ ਮਰੀਜ ਤੇ ਜਲੀਆਂ ਹੋਈਆਂ ਔਰਤਾਂ ਦੇ ਕੇਸ ਭਰਤੀ ਕੀਤੇ ਜਾਂਦੇ ਸਨ ਪਰ ਹੁਣ ਅਜਿਹੇ ਕੇਸਾਂ ਨੂੰ ਨੇੜਲੇ ਵਾਰਡ ਵਿੱਚ ਸ਼ਿਫ਼ਟ ਕਰਨ ਕਰਕੇ ਇਸ ਵਾਰਡ ਦੀ ਵਰਤੋ ਨਾ ਹੋਣ ਕਰਕੇ ਇਸ ਤੋਂ ਸਟੋਰ ਦਾ ਕੰਮ ਲਿਆ ਜਾਣ ਲੱਗਾ ਪ੍ਰੰਤੂ ਹੁਣ ਇਸ ਨੂੰ ਮੁੜ ਵਰਤੋਂ ਵਿੱਚ ਲਿਆਂਦਾ ਜਾਵੇਗਾ। ਉਹਨਾਂ ਕਿਹਾ ਕਿ ਵਾਰਡ ਵਿੱਚ ਭੂਤ ਹੋਣ ਦੀ ਅਫ਼ਵਾਹ ਬਿਲਕੁਲ ਝੂਠ ਹੈ। ਟੀਮ ਨੇ ਇਸ ਅਫ਼ਵਾਹ ਸਬੰਧੀ ਕਈ ਮਰੀਜ਼ਾਂ ਨਾਲ ਵੀ ਗੱਲਬਾਤ ਕੀਤੀ ਜਿਨ੍ਹਾਂ ਇਸ ਗੱਲ ਨੂੰ ਮਹਿਜ਼ ਵਹਿਮ ਆਖਿਆ। ਹਸਪਤਾਲ ਦੇ ਸੀਨੀਅਰ ਡਾਕਟਰ ਮਨਜੀਤ ਸਿੰਘ ਦਾ ਕਹਿਣਾ ਸੀ ਕਿ ਅਜਿਹੀਆਂ ਗੱਲਾਂ ਤੇ ਵਿਸ਼ਵਾਸ ਕਮਜ਼ੋਰ ਮਨਾਂ ਤੇ ਲਾਈਲੱਗ ਲੋਕ ਹੀ ਕਰਦੇ ਹਨ।

**ਰਾਮ ਸਿੰਘ ਬੰਗ, ਪਟਿਆਲਾ**

**ਮੈਗਜ਼ੀਨ ਲਈ ਆਈ ਲਾਈਫ਼ ਮੈਂਬਰਸ਼ਿਪ:**

1073: ਧਰਮ ਸਿੰਘ, ਸਿਆਊ
1074: ਨੰਦ ਲਾਲ, ਰਿਡਮਲਸਰ
1075: ਰਾਜਿੰਦਰ ਸਿੰਘ, ਯੂ.ਐੱਸ.ਏ.
1076: ਪ੍ਰਵੀਨ ਕੁਮਾਰ, ਪੰਚਕੂਲਾ
1077: ਸੁਰਿੰਦਰ ਭਾਰਤੀ, ਲੁਧਿਆਣਾ
1078: ਜਗਮੋਹਨ ਸਿੰਘ ਧਾਲੀਵਾਲ, ਕੈਨੇਡਾ
1079: ਜਗਰੂਪ ਧਾਲੀਵਾਲ, ਕੈਨੇਡਾ
1080: ਪ੍ਰਸ਼ੋਤਮ ਦੁਸਾਂਝ, ਕੈਨੇਡਾ
1081: ਨਿਰਮਲ ਸੰਧੂ ਕੈਨੇਡਾ
1082: ਸੁਖਦੇਵ ਸੰਘੇੜਾ, ਕੈਨੇਡਾ
1083: ਗੁਰਨਾਮ ਸੰਘਾ, ਕੈਨੇਡਾ।

**ਸੁਸਾਇਟੀ ਲਈ ਆਈ ਸਹਾਇਤਾ:**

| | |
|---|---|
| 1. ਦਿਲਬਾਗ ਸਿੰਘ ਸਮਰਾ, ਕੈਨੇਡਾ: | 2500/- |
| 2. ਭੂਰਾ ਸਿੰਘ ਮਹਿਮਾ ਸਰਜਾ : (ਆਪਣੇ ਲੜਕੇ ਦੇ ਵਿਆਹ ਦੀ ਖ਼ੁਸ਼ੀ 'ਚ) | 1000/- |
| 3.ਸਤਨਾਮ ਸਿੰਘ ਕਿਰਤੀ : (ਮਾਤਾ ਦੇ ਸ਼ੋਕ ਸਮਾਗਮ ਤੇ) | 300/- |
| 4.ਸ਼੍ਰੀਮਤੀ ਗੁਰਮੇਲ ਕੌਰ ਬਰਨਾਲਾ: (ਪੁੱਤਰ ਰਮਨਦੀਪ ਰੋਮੀ ਦੇ ਮੰਗਣੇ ਤੇ) | 500/- |
| 5.ਜਗਮੋਹਣ ਸਿੰਘ ਧਾਲੀਵਾਲ, ਕੈਨੇਡਾ: | 1300/- |
| 6. ਜਗਰੂਪ ਧਾਲੀਵਾਲ, ਕੈਨੇਡਾ: | 1300/- |
| 7.ਪ੍ਰਸ਼ੋਤਮ ਦੁਸਾਂਝ, ਕੈਨੇਡਾ: | 1300/- |
| 8.ਨਿਰਮਲ ਸੰਧੂ, ਕੈਨੇਡਾ: | 1300/- |
| 9.ਸੁਖਦੇਵ ਸੰਘੇੜਾ, ਕੈਨੇਡਾ: | 1300/- |
| 10.ਗੁਰਨਾਮ ਸੰਘਾ, ਕੈਨੇਡਾ: | 1300/- |

ਮਿੰਨੀ ਕਹਾਣੀ

### ਸਿਆਣਾ

*ਲਵਲੀਨ ਕੌਰ, ਮਾਛੀਵਾੜਾ*

ਘਰ ਦੀਆਂ ਤੰਗੀਆਂ-ਤੁਰਸ਼ੀਆਂ ਤੋਂ ਦੁਖੀ ਹੋ ਕੇ ਉਹ ਘਰੋਂ ਨਿਕਲ ਗਿਆ ਤੇ ਪਿੰਡੇ ਤੇ ਸਵਾਹ ਮਲ ਕੇ ਇੱਕ ਪਿੰਡ ਕੇ ਬਾਹਰਵਾਰ ਸੁੰਨੀ ਥਾਂ ਤੇ ਜਾ ਬੈਠਾ। ਉਸ ਨੇ ਆਪਣੀ ਝੌਂਪੜੀ ਬਣਾ ਲਈ। ਪਿੰਡ ਦੇ ਨਸ਼ੱਈ ਉਸ ਕੋਲ ਆਉਣ ਜਾਣ ਲੱਗੇ ਤੇ ਫਿਰ ਉਸ ਨੇ ਲੋਕਾਂ ਦੇ ਦੁੱਖ਼ ਹਰਨ ਲਈ ਉਪਾਅ ਦੱਸਣੇ ਸ਼ੁਰੂ ਕਰ ਦਿੱਤੇ। ਹੌਲੀ-ਹੌਲੀ ਉਸ ਕੋਲ ਲੋਕਾਂ ਦੀ ਭੀੜ ਵਧਣ ਲੱਗੀ। ਉਹ ਨਸ਼ਾ ਕਰਕੇ ਕਈ ਵਾਰ ਗਾਲੀ ਗਲੋਚ ਵੀ ਕਰਦਾ ਪਰ ਲੋਕੀਂ ਫਿਰ ਵੀ ਹੱਥ ਜੋੜ ਕੇ ਸੱਤ ਬਚਨ ਆਖ਼ਦੇ। ਉਸ ਦੀ ਸਿਆਣਪ ਦੀ ਚਰਚਾ ਦੂਰ ਤੱਕ ਫੈਲਣ ਲੱਗੀ।

# ਮਹਾਰਾਸ਼ਟਰ ਦਾ ਅੰਧਵਿਸ਼ਵਾਸ ਵਿਰੁੱਧ ਕਾਨੂੰਨ-2005

ਅਨੁ: ਹਰਿੰਦਰ ਲਾਲੀ

ਅੰਧਵਿਸ਼ਵਾਸਾਂ, ਵਹਿਮਾਂ-ਭਰਮਾਂ ਅਤੇ ਅਗਿਆਨਤਾ ਕਾਰਣ ਵਧ-ਫੁੱਲ ਰਹੇ ਬੁਰੇ ਅਤੇ ਠੱਗਣ ਵਾਲੇ ਕਾਰਨਾਮਿਆਂ ਅਤੇ ਕਰਮ ਕਾਂਡਾਂ ਤੋਂ ਗਰੀਬ ਅਤੇ ਅਣਜਾਣ ਲੋਕਾਂ ਨੂੰ ਬਚਾਉਣ ਹਿਤ ਇੱਕ ਸਿਹਤਮੰਦ ਅਤੇ ਸੁਰੱਖਿਅਤ ਮਾਹੌਲ ਸਿਰਜਣ ਵਾਸਤੇ ਸਾਡੇ ਸਮਾਜ ਵਿੱਚ ਜਾਗਰੂਕਤਾ ਲਿਆਉਣੀ ਬਹੁਤ ਹੀ ਜਰੂਰੀ ਹੈ। ਅੰਧਵਿਸ਼ਵਾਸ਼ ਅਤੇ ਵਹਿਮਾਂ-ਭਰਮਾਂ ਦਾ ਪ੍ਰਚਾਰ ਰੱਬ ਜਾਂ ਕੁੱਝ ਅਖੌਤੀ ਰੱਬੀ ਜਾਂ ਪ੍ਰਾਭੌਤਿਕ ਜਾਂ ਜਾਦੂਈ ਤਾਕਤਾਂ ਜਾਂ ਬਦਰੂਹਾਂ ਦੇ ਨਾਮ 'ਤੇ ਕੀਤਾ ਕੀਤਾ ਜਾਂਦਾ ਹੈ। ਪੁਜਾਰੀ, ਸੰਤ, ਬਾਬੇ, ਨੀਮ-ਹਕੀਮ ਅਤੇ ਸਮਾਜ ਅੰਦਰਲੇ ਗਰੀਬ ਅਤੇ ਅਣਜਾਣ ਲੋਕਾਂ ਦਾ ਸ਼ੋਸ਼ਣ ਕਰਕੇ ਉਨ੍ਹਾਂ ਨੂੰ ਮਾਨਸਿਕ, ਸਰੀਰਕ ਅਤੇ ਆਰਥਿਕ ਤੌਰ ਤੇ ਨੁਕਸਾਨ ਪਹੁੰਚਾ ਕੇ ਸਮਾਜਿਕ ਢਾਂਚੇ ਨੂੰ ਨਸ਼ਟ ਕਰਦੇ ਹਨ। ਗਰੀਬ ਅਤੇ ਅਣਜਾਣ ਲੋਕਾਂ ਦਾ ਹੋ ਰਿਹਾ ਸ਼ੋਸ਼ਣ ਖ਼ਤਰੇ ਦਾ ਨਿਸ਼ਾਨ ਟੱਪ ਗਿਆ ਹੈ। ਇਸ ਕਰਕੇ ਇਹ ਅਤੀ ਜਰੂਰੀ ਬਣ ਗਿਆ ਹੈ ਕਿ ਉਹ ਕਾਲੇ ਜਾਦੂ ਦੁਆਰਾ ਕੀਤੀਆਂ ਜਾਣ ਵਾਲੀਆਂ ਨੁਕਸਾਨ ਦਾਇਕ ਕਾਰਵਾਈਆਂ ਦੇ ਫੈਲਾਓ ਨੂੰ ਰੋਕਣ ਅਤੇ ਇਨ੍ਹਾਂ ਦੇ ਪ੍ਰਭਾਵਾਂ ਨੂੰ ਖ਼ਤਮ ਕਰਨ ਲਈ ਅਤੇ ਕਾਲੇ ਜਾਦੂ ਦੇ ਜਾਦੂਗਰਾਂ ਅਤੇ ਨੀਮ-ਹਕੀਮਾਂ ਅਤੇ ਕਾਨਮੈਨਾਂ ਦੁਆਰਾ ਗਰੀਬ ਅਤੇ ਭੋਲੇ-ਭਾਲੇ ਲੋਕਾਂ ਨੂੰ ਉਨ੍ਹਾਂ ਦੀ ਕੀਤੀ ਜਾ ਰਹੀ ਲੁੱਟ ਤੋਂ ਬਚਾਉਣ ਲਈ ਯੋਗ, ਜਲਦੀ, ਕਠੋਰ, ਸਮਾਜਿਕ ਅਤੇ ਕਨੂੰਨੀ ਪੈਮਾਨੇ ਅਪਣਾਕੇ ਉਨ੍ਹਾਂ ਦੇ ਜਾਦੂਈ ਜਾਂ ਕਰਾਮਾਤੀ ਇਲਾਜਾਂ ਜਾਂ ਸ਼ਕਤੀਆਂ ਦੇ ਮਾਲਕ ਹੋਣ ਦੇ ਝੂਠੇ ਦਾਅਵਿਆਂ ਪਰਦਾ ਫਾਸ਼ ਕੀਤਾ ਜਾਵੇ ਅਤੇ ਉਨ੍ਹਾਂ ਦੀਆਂ ਸਮਾਜ ਵਿਰੋਧੀ ਅਤੇ ਨੁਕਸਾਨਦਾਇਕ ਗਤੀਵਿਧੀਆਂ ਬੰਦ ਹੋਣੀਆਂ ਚਾਹੀਦੀਆਂ ਹਨ ਕਿਉਂਕਿ ਉਨ੍ਹਾਂ ਦੁਆਰਾ ਆਮ ਲੋਕਾਈ ਨੂੰ ਭਰੋਸੇਯੋਗ ਅਤੇ ਵਿਗਿਆਨ ਡਾਕਟਰੀ ਉਪਾਵਾਂ ਤੇ ਇਲਾਜਾਂ ਤੋਂ ਭਰਮਾ ਕੇ ਗਲਤ ਰਸਤਿਆਂ ਉੱਪਰ ਪਾਇਆ ਜਾ ਰਿਹਾ ਹੈ। ਅੰਧ ਵਿਸ਼ਵਾਸ਼ਾਂ , ਅਗਿਆਨਤਾ ਦੇ ਸਿੱਟੇ ਵਜੋਂ ਗਰੀਬ ਤੇ ਅਗਿਆਨੀ ਲੋਕ ਜਾਦੂਗਰਾਂ, ਨੀਮ-ਹਕੀਮਾਂ ਅਤੇ ਕਾਨਮੈਨਾਂ ਦਾ ਸਹਾਰਾ ਤੱਕਣ ਲੱਗ ਜਾਂਦੇ ਹਨ। ਭਾਰਤੀ ਗਣਰਾਜ ਦੇ 56ਵੇਂ ਸਾਲ ਵਿੱਚ ਹੇਠਾਂ ਲਿਖਿਆ ਕਾਨੂੰਨ ਬਣਾਇਆ ਜਾਂਦਾ ਹੈ:-

**ਧਾਰਾ-1 : ਸੰਖ਼ੇਪ ਨਾਮ, ਵਿਸਥਾਰ ਅਤੇ ਲਾਗੂ ਹੋਣਾ:**

(1)- ਇਸ ਕਾਨੂੰਨ ਨੂੰ ਮਹਾਰਾਸ਼ਟਰ ਦਾ ਕਾਲੇ ਜਾਦੂ, ਬੁਰਾਈਆਂ ਅਤੇ ਅਘੋਰੀ ਕਾਰਵਾਈਆਂ ਰੋਕੂ ਕਾਨੂੰਨ, 2005 ਦੇ ਨਾਮ ਨਾਲ ਜਾਣਿਆ ਜਾਵੇਗਾ।

(2)- ਇਹ ਮਹਾਰਾਸ਼ਟਰ ਦੇ ਸਾਰੇ ਪ੍ਰਾਂਤ ਵਿੱਚ ਲਾਗੂ ਹੋਵੇਗਾ।

(3)- ਇਹ ਕਾਨੂੰਨ ਸੂਬੇ ਦੇ ਗਜ਼ਟ ਵਿੱਚ ਛਪਣ ਤੋਂ ਬਾਅਦ ਲਾਗੂ ਹੋਵੇਗਾ।

**ਧਾਰਾ 2: ਪ੍ਰੀਭਾਸ਼ਾਵਾਂ:**

(1)- ਇਸ ਕਾਨੂੰਨ ਵਿੱਚ, ਜਦੋਂ ਤੱਕ ਕਿਸੇ ਹੋਰ ਪ੍ਰਸੰਗ ਵਿੱਚ ਲੋੜ ਨਹੀਂ ਪੈਂਦੀ,

(ੳ)- 'ਕੋਡ' ਤੋਂ ਭਾਵ ਜਾਬਤਾ ਫ਼ੌਜ਼ਦਾਰੀ ਕੋਡ, 1973 ਹੈ;

(ਅ)- "ਕਾਲੇ ਜਾਦੂ ਅਤੇ ਭੈੜੀਆਂ ਅਤੇ ਅਘੋਰੀ (ਸਿਆਣਪ)" ਦਾ ਧੰਦਾ ਕਰਨਾ" ਦਾ ਮਤਲਬ ਹੈ ਕਿ ਇਸ ਕਾਨੂੰਨ ਨਾਲ ਨੱਥੀ ਸੂਚੀ ਵਿੱਚ ਦੱਸੀਆਂ ਜਾਂ ਵਰਣਤ ਕਾਰਵਾਈਆਂ ਕਰਨੀਆਂ ਜਾਂ ਕਿਸੇ ਵੀ ਵਿਅਕਤੀ ਵੱਲੋਂ ਖੁਦ ਜਾਂ ਕਿਸੇ ਹੋਰ ਰਾਹੀਂ ਅਜਿਹੀਆਂ ਕਾਰਵਾਈਆਂ ਕਰਵਾਉਣੀਆਂ ਜਾਂ ਕਿਸੇ ਨੂੰ ਉਕਸਾ ਕੇ ਅਜਿਹੀਆਂ ਕਾਰਵਾਈਆਂ ਕਰਵਾਉਣੀਆਂ।

(ੲ)- 'ਵਰਣਤ' ਦਾ ਮਤਲਬ ਹੈ ਕਿ ਇਸ ਕਾਨੂੰਨ ਤਹਿਤ ਨਿਯਮਾਂ ਦੁਆਰਾ ਵਰਣਤ ਕੀਤਾ ਹੋਇਆ।

(ਸ)- 'ਪ੍ਰਚਾਰ' ਤੋਂ ਭਾਵ ਇਸ ਵਿੱਚ ਕਾਲੇ ਜਾਦੂ ਅਤੇ ਭੈੜੀਆਂ ਆਦਤਾਂ ਅਤੇ ਅਘੋਰੀ (ਸਿਆਣਪ) ਦਾ ਧੰਦਾ ਕਰਨ ਵਾਲੇ , ਇਨ੍ਹਾਂ ਨਾਲ ਸਬੰਧਤ ਕਿਸੇ ਇਸ਼ਤਿਹਾਰਬਾਜ਼ੀ, ਸਾਹਿਤ, ਰਚਨਾ , ਕਿਤਾਬ ਨੂੰ ਜਾਰੀ ਕਰਨਾ ਜਾਂ ਪ੍ਰਕਾਸ਼ਿਤ ਕਰਨਾ , ਇਸ ਵਿੱਚ 'ਕਾਲੇ ਜਾਦੂ' ਅਤੇ ਭੈੜੀਆਂ ਆਦਤਾਂ ਅਤੇ ਅਘੋਰੀ (ਸਿਆਣਪ) ਦੇ ਰਿਵਾਜਾਂ ਦੀ ਸਿੱਧੀ ਜਾਂ ਅਸਿੱਧੀ ਮੱਦਦ ਕਰਨਾ, ਉਕਸਾਉਣਾ ਜਾਂ ਸਹਿਯੋਗ ਦੇਣਾ।

(ਹ)- 'ਨਿਯਮ' ਤੋਂ ਭਾਵ ਇਸ ਕਾਨੂੰਨ ਤਹਿਤ ਬਣਾਏ ਗਏ ਨਿਯਮ।

(2)- ਜਿਹੜੇ ਸ਼ਬਦ ਅਤੇ ਕਥਨ ਇਸ ਕਾਨੂੰਨ ਵਿੱਚ ਵਰਤੇ ਤਾਂ ਗਏ ਹੋਣ ਪਰ ਉਨ੍ਹਾਂ ਦੀ ਪ੍ਰੀਭਾਸ਼ਾ ਨਾ ਦਿੱਤੀ ਗਈ ਹੋਵੇ ਅਜਿਹੇ ਸ਼ਬਦਾਂ ਅਤੇ ਕਥਨਾਂ ਦਾ ਉਹੀ ਅਰਥ ਸਮਝਿਆ ਜਾਵੇਗਾ ਜੋ ਅਰਥ ਦਵਾਈਆਂ ਅਤੇ ਜਾਦੂਈ ਇਲਾਜ (ਇਤਰਾਜ਼ਯੋਗ ਇਸ਼ਤਿਹਾਰਬਾਜੀ) ਕਾਨੂੰਨ 1954 ਅਤੇ 'ਕੋਡ' ਵਿੱਚ ਪ੍ਰੀਭਾਸ਼ਿਤ ਕੀਤਾ ਗਿਆ ਹੈ।

**ਧਾਰਾ 3 - ਕਾਲੇ ਜਾਦੂ ਦੀ ਮਨਾਹੀ:**

(1)- ਕੋਈ ਵੀ ਵਿਅਕਤੀ ਖੁਦ ਜਾਂ ਕਿਸੇ ਹੋਰ ਵਿਅਕਤੀ ਰਾਹੀਂ ਇਸ ਕਾਨੂੰਨ ਨਾਲ ਨੱਥੀ ਸੂਚੀ ਵਿੱਚ ਦਰਜ ਕਾਲੇ ਜਾਦੂ ਅਤੇ ਬੁਰਾਈਆਂ ਅਤੇ ਅਘੋਰੀ (ਸਿਆਣਪ) ਕਾਰਵਾਈਆਂ ਦੇ ਧੰਦੇ ਨੂੰ ਨਾ ਹੀ ਵਧਾਏਗਾ, ਨਾ ਹੀ ਪ੍ਰੇਰਿਤ ਕਰੇਗਾ, ਨਾ ਹੀ ਉਨ੍ਹਾਂ ਦਾ ਧੰਦਾ ਕਰੇਗਾ, ਨਾ ਹੀ ਉਨ੍ਹਾਂ ਨੂੰ ਵਧਾਉਣ, ਪ੍ਰਚਾਰਨ ਜਾਂ ਧੰਦਾ ਕਰਨ ਵਿੱਚ ਕੋਈ ਕਾਰਣ ਬਣੇਗਾ।

(2)- ਜੇਕਰ ਇਸ ਕਾਨੂੰਨ ਦੇ ਲਾਗੂ ਹੋਣ ਸਮੇਂ ਜਾਂ ਲਾਗੂ ਹੋਣ ਤੋਂ ਬਾਅਦ ਕਿਸੇ ਵਿਅਕਤੀ ਵੱਲੋਂ ਖੁਦ ਜਾਂ ਕਿਸੇ ਦੁਆਰਾ ਇਸ ਕਾਨੂੰਨ ਦੀਆਂ ਵਿਵਸਥਾਵਾਂ ਦੀ ਉਲੰਘਣਾ ਕਰਦੇ ਹੋਏ ਕਾਲੇ ਜਾਦੂ ਅਤੇ ਭੈੜੀਆਂ ਆਦਤਾਂ ਅਤੇ ਅਘੋਰੀ ਦੇ ਧੰਦੇ ਦੀ ਇਸ਼ਤਿਹਾਰਬਾਜ਼ੀ, ਧੰਦਾ ਜਾਂ ਪ੍ਰਚਾਰ ਵਧਾਇਆ ਜਾਂਦਾ ਹੈ ਤਾਂ ਇਸ ਕਾਨੂੰਨ ਦੀਆਂ ਧਾਰਾਵਾਂ ਤਹਿਤ ਇਸ ਨੂੰ ਜ਼ੁਰਮ ਮੰਨਿਆ ਜਾਵੇਗਾ ਅਤੇ ਮੁਜ਼ਰਿਮ ਸਾਬਤ ਹੋ ਚੁੱਕੇ ਵਿਅਕਤੀ ਨੂੰ ਘੱਟੋ-ਘੱਟ ਛੇ ਮਹੀਨੇ ਅਤੇ ਵੱਧ ਤੋਂ ਵੱਧ ਸੱਤ ਸਾਲ ਦੀ ਸਖ਼ਤ ਕੈਦ ਅਤੇ ਘੱਟੋ-ਘੱਟ ਪੰਜ ਹਜ਼ਾਰ ਰੁਪਏ ਅਤੇ ਵੱਧ ਤੋਂ ਵੱਧ 50 ਹਜ਼ਾਰ ਰੁਪਏ ਜੁਰਮਾਨਾ ਕੀਤਾ ਜਾਵੇਗਾ।

(3)- ਜੋ ਵੀ ਧੋਖ਼ਾ ਦੇਣ ਦੀ ਨੀਅਤ ਨਾਲ, ਜ਼ੁਰਮ ਕਰਨ ਲਈ ਉਕਸਾਉਂਦਾ ਹੈ, ਇਸ ਕਾਨੂੰਨ ਤਹਿਤ ਦੰਡ ਯੋਗ ਹਰਕਤ ਜਾਂ ਅਪਰਾਧ ਕਰਨ ਦੀ ਕੋਸ਼ਿਸ਼ ਕਰਦਾ ਹੈ ਤਾਂ ਜੁਰਮ ਸਾਬਤ ਹੋ ਜਾਣ ਤੇ ਉੱਪ ਧਾਰਾ (2) ਵਿੱਚ ਦਰਜ ਸਜ਼ਾ ਦਿੱਤੀ ਜਾਵੇਗੀ।

(4)- ਇਸ ਕਾਨੂੰਨ ਦੇ ਅਧੀਨ ਸਾਰੇ ਅਪਰਾਧ ਨਾ-ਕਾਬਲੇ ਜ਼ਮਾਨਤ ਅਤੇ ਕਾਬਲੇ ਦਸਤ ਅੰਦਾਜ਼ੀ ਹੋਣਗੇ।

**ਧਾਰਾ 4 : ਜ਼ੁਰਮਾਂ ਦੀ ਸੁਣਵਾਈ ਦਾ ਅਧਿਕਾਰ ਖ਼ੇਤਰ:**

ਇਸ ਕਾਨੂੰਨ ਵਿਚਲੇ ਸਾਰੇ ਅਪਰਾਧਾਂ ਦੇ ਮਾਮਲਿਆਂ ਦੀ ਸੁਣਵਾਈ ਮੈਟਰੋਪੋਲੀਟਨ ਮੈਜਿਸਟ੍ਰੇਟ ਜਾਂ ਜੁਡੀਸ਼ੀਅਲ ਮੈਜਿਸਟ੍ਰੇਟ ਦਰਜਾ ਅਵਲ ਵੱਲੋਂ ਕੀਤੀ ਜਾਵੇਗੀ।

**ਧਾਰਾ 5** (1) ਜਿੱਥੇ ਇਸ ਕਾਨੂੰਨ ਤਹਿਤ ਕਿਸੇ ਕੰਪਨੀ ਵੱਲੋਂ ਕੋਈ ਜ਼ੁਰਮ ਕੀਤਾ ਗਿਆ ਹੋਵੇ ਤਾਂ ਜ਼ੁਰਮ ਹੋਣ ਸਮੇਂ ਜੋ ਵਿਅਕਤੀ ਉਸ ਕੰਪਨੀ ਦਾ ਇੰਚਾਰਜ ਸੀ ਅਤੇ ਕੰਪਨੀ ਦਾ ਕਾਰੋਬਾਰ ਚਲਾਉਣ ਲਈ ਜ਼ਿੰਮੇਵਾਰ ਸੀ, ਉਹ ਵਿਅਕਤੀ ਸਮੇਤ ਕੰਪਨੀ ਦੇ ਉਸ ਜ਼ੁਰਮ ਦਾ ਦੋਸ਼ੀ ਮੰਨਿਆ ਜਾਵੇਗਾ। ਉਸ ਦੇ ਖ਼ਿਲਾਫ ਕੇਸ ਚਲਾਇਆ ਜਾਵੇਗਾ ਤੇ ਉਸੇ ਅਨੁਸਾਰ ਉਸਨੂੰ ਸਜ਼ਾ ਵੀ ਦਿੱਤੀ ਜਾਵੇਗੀ।

ਦੱਸਿਆ ਜਾਂਦਾ ਹੈ ਕਿ ਜੇਕਰ ਕੋਈ ਵਿਅਕਤੀ ਇਹ ਸਾਬਤ ਕਰ ਦਿੰਦਾ ਹੈ ਕਿ ਸਬੰਧਤ ਜ਼ੁਰਮ ਉਸਦੀ ਜਾਣਕਾਰੀ ਤੋਂ ਬਿਨਾਂ ਹੋਇਆ ਹੈ ਜਾਂ ਉਸ ਨੇ ਜੁਰਮ ਨੂੰ ਰੋਕਣ ਲਈ ਪੂਰੀ-ਪੂਰੀ ਕੋਸ਼ਿਸ਼ ਕੀਤੀ ਸੀ ਤਾਂ ਉਸ ਨੂੰ ਸਬੰਧਤ ਜੁਰਮ ਲਈ ਦੋਸ਼ੀ ਨਹੀਂ ਠਹਿਰਾਇਆ ਜਾ ਸਕੇਗਾ।

(2)- ਭਾਵੇਂ ਉੱਪ ਧਾਰਾ ਵਿੱਚ ਜੋ ਵੀ ਮਰਜੀ ਦਰਜ ਕੀਤਾ ਗਿਆ ਹੋਵੇ, ਜਿੱਥੇ ਇਸ ਕਾਨੂੰਨ ਤਹਿਤ ਕਿਸੇ ਕੰਪਨੀ ਵੱਲੋਂ ਕੋਈ ਜ਼ੁਰਮ ਕੀਤਾ ਗਿਆ ਹੋਵੇ ਅਤੇ ਇਹ ਸਾਬਤ ਹੋ ਚੁੱਕਾ ਹੋਵੇ ਕਿ ਅਜਿਹਾ ਅਪਰਾਧ ਸਬੰਧਤ ਕੰਪਨੀ ਦੇ ਕਿਸੇ ਵੀ ਡਾਇਰੈਕਟਰ, ਮੈਨੇਜਰ, ਸੈਕਟਰੀ ਜਾਂ ਕੰਪਨੀ ਦੀ ਸੰਭਾਲ ਅਤੇ ਨਿਗਰਾਨੀ ਕਰਨ ਵਾਸਤੇ ਜ਼ਿੰਮੇਵਾਰ ਕਿਸੇ ਵੀ ਅਧਿਕਾਰੀ ਦੀ ਸਹਿਮਤੀ, ਸਾਜਿਸ਼ ਜਾਂ ਕਿਸੇ ਵੀ ਤਰ੍ਹਾਂ ਦੀ ਲਾਪਰਵਾਹੀ ਕਾਰਣ ਹੋਇਆ ਹੈ ਤਾਂ ਅਜਿਹੇ ਡਾਇਰੈਕਟਰ, ਮੈਨੇਜਰ, ਸੈਕਟਰੀ ਜਾਂ ਕੰਪਨੀ ਦੀ ਸੰਭਾਲ ਅਤੇ ਨਿਗਰਾਨੀ ਕਰਨ ਵਾਸਤੇ ਜ਼ਿੰਮੇਵਾਰ ਅਧਿਕਾਰੀ ਨੂੰ ਉਸ ਜ਼ੁਰਮ ਦਾ ਦੋਸ਼ੀ ਮੰਨਿਆ ਜਾਵੇਗਾ, ਉਸ ਦੇ ਖਿਲਾਫ ਕੇਸ ਚਲਾਇਆ ਜਾਵੇਗਾ ਅਤੇ ਸਜ਼ਾ ਦਿੱਤੀ ਜਾਵੇਗੀ।

**ਸਪੱਸ਼ਟੀਕਰਨ: ਇਸ ਧਾਰਾ ਦੇ ਉਦੇਸ਼:**

(ੳ)- 'ਕੰਪਨੀ' ਤੋਂ ਭਾਵ ਇੱਕ ਕਾਰਪੋਰੇਟ ਬਾਡੀ ਜਿਸ ਵਿੱਚ ਫਰਮ, ਵਿਅਕਤੀ ਜਾਂ ਵਿਅਕਤੀਆਂ ਦੀ ਸੰਸਥਾ ਚਾਹੇ ਉਸ ਨੂੰ ਕਾਰਪੋਰੇਟ ਬਣਾਇਆ ਹੋਵੇ ਜਾਂ ਨਾ ਅਤੇ ਇਸ ਵਿੱਚ ਟਰੱਸਟ ਵੀ ਸ਼ਾਮਲ ਹੁੰਦਾ ਹੈ ਭਾਵੇਂ ਉਹ ਟਰੱਸਟ ਰਜਿਸਟਰਡ ਹੋਵੇ ਜਾਂ ਅਣ-ਰਜਿਸਟਰਡ ਹੋਵੇ।

(ਅ)- 'ਡਾਇਰੈਕਟਰ' ਤੋਂ ਭਾਵ ਫ਼ਰਮ ਦੇ ਮਾਮਲੇ ਵਿੱਚ ਉਸ ਫ਼ਰਮ ਦਾ ਹਿੱਸੇਦਾਰ ਵਿਅਕਤੀ ਜਾਂ ਵਿਅਕਤੀਆਂ ਦੀ ਸੰਸਥਾ ਦੇ ਮਾਮਲੇ ਵਿੱਚ ਉਸ ਸੰਸਥਾ ਦੇ ਮਾਮਲਿਆਂ ਨੂੰ ਕੰਟਰੋਲ ਕਰਨ ਵਾਲਾ ਕੋਈ ਵੀ ਮੈਂਬਰ, ਟਰਸਟ ਦੇ ਕੰਮਾਂ-ਕਾਰਾਂ ਦਾ ਕੰਟਰੋਲ ਕਰਨ ਵਾਲਾ ਕੋਈ ਵੀ ਮੈਂਬਰ ਅਤੇ ਟਰਸਟ ਦੇ ਕੰਮਾਂ-ਕਾਰਾਂ ਦਾ ਕੰਟਰੋਲ ਕਰਨ ਵਾਲਾ ਕੋਈ ਵੀ ਮੈਂਬਰ ਸ਼ਾਮਲ ਹੈ।

**ਧਾਰਾ 6: ਨਿਗਰਾਨ ਅਧਿਕਾਰੀ (ਵਿਜੀਲੈਂਸ ਅਫਸਰ) :**

(1)- ਸੂਬਾ ਸਰਕਾਰ ਆਪਣੀ ਨੋਟੀਫਿਕੇਸ਼ਨ ਰਾਹੀਂ ਉਸ ਨੋਟੀਫਿਕੇਸ਼ਨ ਵਿੱਚ ਦਰਜ ਨਿਯਮਾਂ ਅਤੇ ਸ਼ਰਤਾਂ ਅਨੁਸਾਰ ਇੱਕ ਜਾਂ ਵੱਧ ਥਾਣਿਆਂ ਲਈ ਇੱਕ ਜਾਂ ਜਿਆਦਾ ਪੁਲਿਸ ਅਧਿਕਾਰੀਆਂ ਦੀ ਨਿਯੁਕਤੀ ਕਰ ਸਕਦੀ ਹੈ। ਅਜਿਹੇ ਅਧਿਕਾਰੀਆਂ ਨੂੰ ਵਿਜੀਲੈਂਸ ਅਧਿਕਾਰੀ ਕਿਹਾ ਜਾਵੇਗਾ।

(2)- ਵਿਜੀਲੈਂਸ ਅਧਿਕਾਰੀ ਦੀ ਡਿਊਟੀ:

(ੳ)- ਉਹ ਆਪਣੇ ਅਧਿਕਾਰ ਖੇਤਰ ਵਾਲੇ ਇਲਾਕੇ ਵਿੱਚ ਇਸ ਕਾਨੂੰਨ ਦੀਆਂ ਧਾਰਾਵਾਂ ਜਾਂ ਕਾਨੂੰਨ ਤਹਿਤ ਬਣਾਏ ਗਏ ਨਿਯਮਾਂ ਦਾ ਵਿਰੋਧ ਜਾਂ ਉਲੰਘਣਾ ਹੋਣ ਦੀ ਸੂਹ ਰੱਖੇ ਤੇ ਉਲੰਘਣਾ ਹੋਣ ਤੋਂ ਰੋਕੇ। ਅਜਿਹੇ ਮਾਮਲਿਆਂ ਦੀ ਸੂਚਨਾ ਨੇੜੇ ਦੇ ਪੁਲਿਸ ਸਟੇਸ਼ਨ ਵਿੱਚ ਦੇਵੇ। ਕਿਸੇ ਪੀੜਤ ਵਿਅਕਤੀ ਵੱਲੋਂ ਜਾਂ ਉਸ ਦੇ ਆਧਾਰ ਤੇ ਕਿਸੇ ਹੋਰ ਵਿਅਕਤੀ ਵੱਲੋਂ ਪੁਲਿਸ ਥਾਣੇ ਵਿੱਚ ਕੋਈ ਸ਼ਿਕਾਇਤ ਪੇਸ਼ ਕਰਨ ਤੋਂ ਬਾਅਦ ਯੋਗ ਤੇ ਛੇਤੀ ਕਾਰਵਾਈ ਕਰੇ। ਸਬੰਧਤ ਥਾਣੇ ਨੂੰ ਜਰੂਰੀ ਸਲਾਹ, ਅਗਵਾਈ ਤੇ ਮੱਦਦ ਕਰੇ।

(ਅ)- ਇਸ ਕਾਨੂੰਨ ਦੀਆਂ ਧਾਰਾਵਾਂ ਦੀ ਉਲੰਘਣਾ ਕਰਨ ਵਾਲੇ ਲੋਕਾਂ ਦੇ ਖਿਲਾਫ਼ ਪ੍ਰਭਾਵਸ਼ਾਲੀ ਤਰੀਕੇ ਨਾਲ ਕੇਸ ਚਲਾਉਣ ਵਾਸਤੇ ਗਵਾਹੀ ਇਕੱਠੀ ਕਰੇ ਅਤੇ ਉਸ ਬਾਰੇ ਸਬੰਧਤ ਥਾਣੇ ਵਿੱਚ ਇਤਲਾਹ ਦੇਵੇ। ਜਿਸ ਇਲਾਕੇ ਵਿੱਚ ਇਸ ਕਾਨੂੰਨ ਦੀਆਂ ਵਿਵਥਾਵਾਂ ਦੀ ਉਲੰਘਣਾ ਕੀਤੀ ਗਈ ਹੋਵੇ ਜਾਂ ਕੀਤੀ ਜਾ ਰਹੀ ਹੋਵੇ।

(ੲ)- ਰਾਜ ਸਰਕਾਰ ਵੱਲੋਂ ਇਸ ਮਾਮਲੇ ਵਿੱਚ ਜਾਰੀ ਕੀਤੇ ਗਏ ਆਮ ਜਾਂ ਖ਼ਾਸ ਹੁਕਮਾਂ ਰਾਹੀਂ ਨਿਸਚਿਤ ਕੀਤੇ ਗਏ ਕੰਮਾਂ ਨੂੰ ਕਰਨਾ।

(3)- ਕੋਈ ਵੀ ਵਿਅਕਤੀ ਜੋ ਇਸ ਧਾਰਾ ਦੀ ਉੱਪ-ਧਾਰਾ (1) ਅਧੀਨ ਨਿਯੁਕਤ ਕੀਤੇ ਗਏ ਨਿਗਰਾਨ ਅਧਿਕਾਰੀ ਦੀਆਂ ਦਫ਼ਤਰੀ ਜ਼ਿੰਮੇਵਾਰੀਆਂ ਜਾਂ ਕੰਮਾਂ ਦੇ ਨਿਪਟਾਰੇ ਵਿੱਚ ਰੁਕਾਵਟ ਪਾਏਗਾ ਤਾਂ ਸਜ਼ਾ ਹੋਣ ਤੇ ਉਸ ਨੂੰ ਤਿੰਨ ਮਹੀਨੇ ਤੱਕ ਦੀ ਕੈਦ ਜਾਂ ਪੰਜ ਹਜ਼ਾਰ ਰੁਪਏ ਜ਼ੁਰਮਾਨਾ ਜਾਂ ਦੋਵੇਂ (ਕੈਦ ਅਤੇ ਜੁਰਮਾਨਾ) ਕੀਤੇ ਜਾ ਸਕਣਗੇ।

(4)- ਵਿਜੀਲੈਂਸ ਅਧਿਕਾਰੀ ਭਾਰਤੀ ਦੰਡਾਵਲੀ ਦੀ ਧਾਰਾ 21 ਤੇ ਤਹਿਤ ਪਬਲਿਕ ਸਰਵੈਂਟ ਸਮਝਿਆ ਜਾਵੇਗਾ।

**ਧਾਰਾ 7: ਦਾਖਲ ਹੋਣ ਆਦਿ ਦੀਆਂ ਸ਼ਕਤੀਆਂ:**

(1)- ਰਾਜ ਸਰਕਾਰ ਵੱਲੋਂ ਇਸ ਮਾਮਲੇ ਵਿੱਚ ਸਮੇਂ-ਸਮੇਂ ਤੇ ਜਾਰੀ ਕੀਤੇ ਗਏ ਆਮ ਜਾਂ ਖ਼ਾਸ ਹੁਕਮਾਂ ਦੇ ਤਹਿਤ ਚਲਦੇ ਹੋਏ ਆਪਣੇ ਅਧਿਕਾਰ ਖੇਤਰ ਦੀਆਂ ਸਥਾਨਕ ਹੱਦਾਂ ਦੇ ਅੰਦਰ-ਅੰਦਰ ਉਸ ਇਲਾਕੇ ਦੇ ਪੁਲਿਸ ਅਫ਼ਸਰਾਂ ਦੀ ਸਹਾਇਤਾ ਨਾਲ:

(ੳ)- ਕਿਸੇ ਵੀ ਥਾਂ ਤੇ ਹਰ ਜਾਇਜ਼ ਸਮੇਂ ਤੇ ਲੋੜੀਂਦੀ ਸਹਾਇਤਾ ਸਮੇਤ ਦਾਖਲ ਹੋ ਕੇ ਤਲਾਸ਼ੀ ਲੈ ਸਕਦਾ ਹੈ। ਜਿਸ ਥਾਂ ਬਾਰੇ ਉਸ ਨੂੰ ਵਿਸ਼ਵਾਸ ਹੋਵੇ ਕਿ ਇਸ ਕਾਨੂੰਨ ਦੇ ਤਹਿਤ ਉੱਥੇ ਕੋਈ ਅਪਰਾਧ ਹੋ ਚੁੱਕਾ ਹੈ ਜਾਂ ਹੋ ਰਿਹਾ ਹੈ।

(ਅ)- ਕਿਸੇ ਅਜਿਹੀ ਚੀਜ਼, ਸੰਦ ਜਾਂ ਮਸ਼ਹੂਰੀ ਨੂੰ ਕਬਜ਼ੇ ਵਿੱਚ ਲੈਣਾ ਜਿਸ ਬਾਰੇ ਉਸ ਨੂੰ ਯਕੀਨ ਹੋਵੇ ਕਿ ਉਹ ਚੀਜ਼, ਸੰਦ ਜਾਂ ਮਸ਼ਹੂਰੀ ਇਸ ਕਾਨੂੰਨ ਦੀਆਂ ਵਿਵਸਥਾਵਾਂ ਦੀਆਂ ਉਲੰਘਣਾ ਲਈ ਵਰਤੀ ਗਈ ਹੈ ਜਾਂ ਵਰਤੀ ਜਾ ਰਹੀ ਹੈ।

(ੲ)- ਕਲਾਜ਼ (ੳ) ਦਰਜ ਕਿਸੇ ਥਾਂ ਤੋਂ ਮਿਲੇ ਕਿਸੇ ਰਿਕਾਰਡ, ਦਸਤਾਵੇਜ਼ ਜਾਂ ਹੋਰ ਸਮਾਨ ਦਾ ਨਿਰੀਖ਼ਣ ਕਰਨਾ ਜਿਸ ਦੁਆਰਾ ਕਿਸੇ ਜ਼ੁਰਮ ਨੂੰ ਸਾਬਤ ਕੀਤਾ ਜਾ ਸਕਦਾ ਹੋਵੇ।

(2)- ਇਸ ਕਾਨੂੰਨ ਅਧੀਨ ਤਲਾਸ਼ੀ ਲੈਣ ਦੇ ਮਾਮਲੇ ਵਿੱਚ 'ਕੋਡ' ਦੀਆਂ ਵਿਵਸਥਾਵਾਂ ਹੀ ਲਾਗੂ ਹੋਣਗੀਆਂ ਜਿਵੇਂ ਕਿ ਉਹ ਵਿਵਸਥਾਵਾਂ 'ਕੋਡ' ਦੀ ਧਾਰਾ 94 ਦੇ ਤਹਿਤ ਵਾਰੰਟ ਜਾਰੀ ਕਰਕੇ

ਤਲਾਸ਼ੀ ਲੈਣ ਵਾਲੇ ਮਾਮਲੇ ਵਿੱਚ ਲਾਗੂ ਹੁੰਦੀਆਂ ਹਨ।

**ਧਾਰਾ 8 :** ਪੁਲਿਸ ਅਧਿਕਾਰੀ ਦੁਆਰਾ ਠੀਕ ਨੀਅਤ ਨਾਲ ਕੀਤੇ ਗਏ ਕੰਮਾਂ ਤੇ ਬੰਬੇ ਪੁਲਿਸ ਐਕਟ ਦੀਆਂ ਧਰਾਵਾਂ 159 ਅਤੇ 160 ਉਸੇ ਤਰ੍ਹਾਂ ਹੀ ਲਾਗੂ ਹੋਣਗੀਆਂ।

**ਧਾਰਾ 9:** ਇਸ ਕਾਨੂੰਨ ਤਹਿਤ ਕੀਤੀ ਜਾਣ ਵਾਲੀ ਤਫਤੀਸ਼ ਅਤੇ ਮੁਕੱਦਮੇ ਦੀ ਸੁਣਵਾਈ ਤੇ 'ਕੋਡ' ਦੀਆਂ ਧਾਰਾਵਾਂ ਹੀ ਲਾਗੂ ਹੋਣਗੀਆਂ।

**ਧਾਰਾ 10:** ਇਸ ਕਾਨੂੰਨ ਵਿਚਲੀਆਂ ਧਾਰਾਵਾਂ ਤਤਕਾਲੀਨ ਸਮੇਂ ਤੇ ਲਾਗੂ ਹੋਰ ਕਿਸੇ ਕਾਨੂੰਨ ਦਾ ਬਦਲ ਨਹੀਂ ਹੋਣਗੀਆਂ ਬਲਕਿ ਵਧੀਕ ਰੂਪ ਵਿੱਚ ਹੀ ਲਾਗੂ ਹੋਣਗੀਆਂ।

**ਧਾਰਾ 11** (1)- ਜਦੋਂ ਇਸ ਕਾਨੂੰਨ ਦੇ ਤਹਿਤ ਕਿਸੇ ਵਿਅਕਤੀ ਨੂੰ ਸਜ਼ਾ ਦਿੱਤੀ ਜਾਂਦੀ ਹੈ ਤਾਂ ਅਦਾਲਤ ਦੁਆਰਾ ਉਸ ਮੁਜ਼ਰਿਮ ਸਾਬਤ ਹੋ ਚੁੱਕੇ ਵਿਅਕਤੀ ਦਾ ਨਾਮ, ਪਤਾ, ਜ਼ੁਰਮ ਹੋਣ ਵਾਲੀ ਥਾਂ ਅਤੇ ਕੇਸ ਤੇ ਤੱਥਾਂ ਨੂੰ ਕਿਸੇ ਸਥਾਨਕ ਅਖ਼ਬਾਰ ਵਿੱਚ ਛਪਾਉਣ ਦੀ ਆਗਿਆ ਦਿੱਤੀ ਜਾਵੇਗੀ।

(2)- ਅਜਿਹੀ ਕੋਈ ਵੀ ਪ੍ਰਕਾਸ਼ਨਾ ਉਦੋਂ ਤੱਕ ਨਹੀਂ ਹੋ ਸਕੇਗੀ ਜਦੋਂ ਤੱਕ ਅਪੀਲ ਦੀ ਮਿਆਦ ਨਹੀਂ ਲੰਘ ਜਾਂਦੀ ਜਾਂ ਕੀਤੀ ਹੋਈ ਅਪੀਲ ਦਾ ਆਖਰੀ ਨਿਪਟਾਰਾ ਨਹੀਂ ਹੋ ਜਾਂਦਾ।

**ਧਾਰਾ 12:** (1)- ਰਾਜ ਸਰਕਾਰ ਨੋਟੀਫਿਕੇਸ਼ਨ ਦੁਆਰਾ ਇਸ ਕਾਨੂੰਨ ਨੂੰ ਲਾਗੂ ਕਰਨ ਵਾਸਤੇ ਲੋੜੀਂਦੇ ਨਿਯਮ ਬਣਾ ਸਕੇਗੀ।

(2)- ਇਸ ਕਾਨੂੰਨ ਦੇ ਅਧੀਨ ਬਣਾਇਆ ਗਿਆ ਹਰੇਕ ਨਿਯਮ, ਅਜਿਹੇ ਨਿਯਮ ਨੂੰ ਬਣਾਉਣ ਤੋਂ ਤੁਰੰਤ ਬਾਅਦ ਹੋਣ ਵਾਲੇ ਰਾਜ ਵਿਧਾਨ ਸਭਾ ਦੇ ਇੱਕ ਜਾਂ ਦੋ ਹਿੱਸਿਆਂ ਵਿੱਚ ਹੋਣ ਵਾਲੇ ਕੁੱਲ 30 ਦਿਨਾਂ ਦੇ ਹਰੇਕ ਸਦਨ ਦੇ ਸ਼ੈਸ਼ਨ ਵਿੱਚ ਪੇਸ਼ ਕੀਤਾ ਜਾਵੇਗਾ। ਜਿਸ ਤੇ ਕਾਰਵਾਈ ਕਰਦਿਆਂ ਹੋਇਆਂ ਉਸ ਨਿਯਮ ਨੂੰ ਜਾਂ ਤਾਂ ਰੱਦ ਕੀਤਾ ਜਾਵੇਗਾ ਤੇ ਜਾਂ ਫਿਰ ਉਸੇ ਰੂਪ ਵਿੱਚ ਜਾਂ ਸੋਧੇ ਹੋਏ ਰੂਪ ਵਿੱਚ ਪਾਸ ਕਰਕੇ ਦਫ਼ਤਰੀ ਗਜ਼ਟ ਵਿੱਚ ਛਾਪਿਆ ਜਾਵੇਗਾ। ਦਫ਼ਤਰੀ ਗਜ਼ਟ ਵਿੱਚ ਛਪਣ ਤੋਂ ਪਿੱਛੋਂ ਉਹ ਨਿਯਮ ਦੇ ਰੂਪ ਵਿੱਚ ਲਾਗੂ ਹੋਵੇਗਾ, ਭਾਵੇਂ ਉਹ ਨਿਯਮ ਬਣਦਾ ਹੈ ਜਾਂ ਸੋਧਿਆ ਜਾਂਦਾ ਹੈ ਜਾਂ ਰੱਦ ਹੋ ਜਾਂਦਾ ਹੈ। ਇਸ ਨਾਲ ਇਸ ਨਿਯਮ ਤਹਿਤ ਇਸ ਕਾਰਵਾਈ ਤੋਂ ਪਹਿਲਾਂ ਕੀਤੇ ਗਏ ਕੰਮਾਂ ਤੇ ਕੋਈ ਉਲਟ ਅਸਰ ਨਹੀਂ ਪਵੇਗਾ।

**ਧਾਰਾ 13:** ਇੱਥੇ ਸ਼ੰਕਾ ਨਵਿਰਤੀ ਲਈ ਘੋਸ਼ਣਾ ਕੀਤੀ ਜਾਂਦੀ ਹੈ ਕਿ ਇਹ ਕਾਨੂੰਨ ਉਨ੍ਹਾਂ ਧਾਰਮਿਕ ਰਸਮਾਂ ਅਤੇ ਰਿਵਾਜ਼ਾਂ ਤਹਿਤ ਕੀਤੇ ਗਏ ਉਨ੍ਹਾਂ ਕਾਰਜਾਂ ਉੱਪਰ ਲਾਗੂ ਨਹੀਂ ਹੋਵੇਗਾ ਜਿਨ੍ਹਾਂ ਕਾਰਜਾਂ ਦੁਆਰਾ ਕਿਸੇ ਵਿਅਕਤੀ ਤੇ ਮਾਨਸਿਕ ਤੌਰ ਤੇ, ਸਰੀਰਕ ਤੌਰ ਤੇ ਅਤੇ ਆਰਥਿਕ ਤੌਰ ਤੇ ਉਲਟ ਪ੍ਰਭਾਵ ਨਾ ਪੈਂਦਾ ਹੋਵੇ।

ਸੂਚੀ:

{(ਵੇਖੋ ਧਾਰਾ 2(1) (ਅ)}

(1)- ਭੂਤ-ਪ੍ਰੇਤ ਕੱਢਣ ਦੀ ਆੜ ਵਿੱਚ ਕਿਸੇ ਵਿਅਕਤੀ ਨੂੰ ਜ਼ੰਜੀਰ ਜਾਂ ਰੱਸੀ ਬੰਨ੍ਹ ਕੇ ਉਸ ਦੇ ਹਮਲਾ ਕਰਨਾ, ਕਿਸੇ ਵਿਅਕਤੀ ਨੂੰ ਜੁੱਤੀਆਂ ਵਿਚਲਾ ਪਾਣੀ ਪਿਆਉਣ, ਮਿਰਚਾਂ ਦਾ ਧੂੰਆਂ (ਧਾਂਸ) ਦੇਣ, ਕਿਸੇ ਵਿਅਕਤੀ ਨੂੰ ਰੱਸੇ ਜਾਂ ਵਾਲਾਂ ਨਾਲ ਬੰਨ੍ਹ ਕੇ ਛੱਤ ਨਾਲ ਟੰਗਣ, ਵਾਲ ਪੁੱਟਣ, ਉਸ ਦੇ ਅੰਗਾਂ ਨੂੰ ਜਾਂ ਉਸ ਦੇ ਸਰੀਰ ਨੂੰ ਕਿਸੇ ਗਰਮ ਚੀਜ਼ ਨਾਲ ਛੂਹ ਕੇ ਦਰਦ ਪਹੁੰਚਾਉਣਾ, ਕਿਸੇ ਵਿਅਕਤੀ ਨੂੰ ਸ਼ਰੇਆਮ ਸੰਭੋਗ ਕਰਨ ਲਈ ਮਜਬੂਰ ਕਰਨ, 'ਸਿਆਣਪ' ਦਾ ਧੰਦਾ ਕਰਨ, ਕਿਸੇ ਵਿਅਕਤੀ ਦੇ ਮੂੰਹ ਵਿੱਚ ਧੱਕੇ ਨਾਲ ਮਲ-ਮੂਤਰ ਪਾਉਣਾ ਜਾਂ ਅਜਿਹੀਆਂ ਕਾਰਵਾਈਆਂ ਕਰਨੀਆਂ।

(2)- ਅਖੌਤੀ ਚਮਤਕਾਰ ਵਿਖਾ ਕੇ ਧਨ ਇਕੱਠਾ ਕਰਨਾ ਅਤੇ ਇਨ੍ਹਾਂ ਅਖੌਤੀ ਚਮਤਕਾਰਾਂ ਦੇ ਪ੍ਰਚਾਰ ਅਤੇ ਪ੍ਰਸਾਰ ਦੁਆਰਾ ਲੋਕਾਂ ਨੂੰ ਗੁੰਮਰਾਹ ਕਰਨਾ, ਲੋਕਾਂ ਨਾਲ ਧੋਖਾ ਕਰਨਾ ਅਤੇ ਲੋਕਾਂ ਵਿੱਚ ਦਹਿਸ਼ਤ ਪੈਦਾ ਕਰਨਾ।

(3)- ਪ੍ਰਾਭੌਤਿਕ ਸ਼ਕਤੀਆਂ ਦਾ ਆਸ਼ੀਰਵਾਦ ਪ੍ਰਾਪਤ ਕਰਨ ਦੇ ਵਿਚਾਰ ਨਾਲ ਅਜਿਹੀਆਂ ਭੈੜੀਆਂ ਅਤੇ 'ਸਿਆਣਪ' (ਅਘੋਰੀ) ਵਾਲੀਆਂ ਕਾਰਵਾਈਆਂ ਕਰਨੀਆਂ ਜਿਨ੍ਹਾਂ ਨਾਲ ਜ਼ਿੰਦਗੀ ਨੂੰ ਖ਼ਤਰਾ ਹੋ ਸਕਦਾ ਹੋਵੇ, ਗੰਭੀਰ ਸੱਟ ਵੱਜ ਸਕਦੀ ਹੋਵੇ; ਅਜਿਹੀਆਂ ਕਾਰਵਾਈਆਂ ਕਰਨ ਵਾਸਤੇ ਦੂਸਰੇ ਲੋਕਾਂ ਨੂੰ ਉਕਸਾਇਆ ਜਾਂਦਾ ਹੋਵੇ, ਹੌਂਸਲਾ ਅਫ਼ਜ਼ਾਈ ਕੀਤੀ ਜਾਂਦੀ ਹੋਵੇ ਜਾਂ ਮਜਬੂਰ ਕੀਤਾ ਜਾਂਦਾ ਹੋਵੇ।

(4)- ਕੀਮਤੀ ਚੀਜ਼ਾਂ, ਬਖ਼ਸ਼ਿਸ਼, ਪਾਣੀ ਕਰਨਾ ਜਾਂ ਅਜਿਹੇ ਹੀ ਕੰਮਾਂ ਵਾਸਤੇ ਕੋਸ਼ਿਸ਼ ਕਰਨੀ, ਭਾਨਾਮਤੀ ਜਾਂ ਅਜਿਹੇ ਕੰਮਾਂ ਲਈ ਜਨਮ-ਮਰਨ, ਦੇਵੀ-ਦੇਵਤਿਆਂ ਦੇ ਨਾਮ ਤੇ ਮਨੁੱਖੀ ਕੁਰਬਾਨੀ ਦੇਣੀ ਜਾਂ ਮਨੁੱਖੀ ਕੁਰਬਾਨੀ ਦੇਣ ਦੀ ਕੋਸ਼ਿਸ਼ ਕਰਨੀ ਜਾਂ ਅਜਿਹੇ ਹੀ ਕੰਮਾਂ ਵਾਸਤੇ ਸਲਾਹ,ਉਕਸਾਵਾ ਜਾਂ ਹੌਂਸਲਾ ਦੇਣਾ।

(5)- ਕਿਸੇ ਵਿਅਕਤੀ ਦੇ ਸਰੀਰ ਨੂੰ ਦੈਵੀ ਆਤਮਾ ਦੇ ਪ੍ਰਭਾਵ ਹੇਠ ਦੱਸ ਕੇ ਜਾਂ ਕਿਸੇ ਵਿਅਕਤੀ ਦੇ ਕਾਬੂ ਵਿੱਚ ਕਿਸੇ ਦੈਵੀ ਆਤਮਾ ਦਾ ਹੋਣਾ ਕਹਿ ਕੇ ਇੱਕ ਵਿਸ਼ੇਸ਼ ਪ੍ਰਭਾਵ ਪੈਦਾ ਕਰਨਾ ਅਤੇ ਇਸ ਪੈਦਾ ਕੀਤੇ ਹੋਏ ਪ੍ਰਭਾਵ ਦੁਆਰਾ ਲੋਕਾਂ ਦੇ ਮਨ ਵਿੱਚ ਡਰ ਪੈਦਾ ਕਰਨਾ, ਉਨ੍ਹਾਂ ਨੂੰ ਇਹ ਧਮਕੀ ਦੇਣਾ ਕਿ ਜੇਕਰ ਉਸ ਵਿਅਕਤੀ ਦੀ ਸਲਾਹ ਮੁਤਾਬਿਕ ਨਾ ਕੀਤਾ ਗਿਆ ਤਾਂ ਗਲਤ/ਭੈੜੇ ਨਤੀਜੇ ਭੁਗਤਣੇ ਪੈਣਗੇ।

(6)- ਕਿਸੇ ਖਾਸ ਵਿਅਕਤੀ ਨੂੰ ਕਰਨੀ ਵਾਲਾ, ਕਾਲੇ ਜਾਦੂ ਵਾਲਾ ਜਾਂ ਭੂਤ-ਪ੍ਰੇਤ ਦੇ ਪ੍ਰਭਾਵ ਹੇਠ ਲਿਆਉਣ ਵਾਲਾ, ਦੁਧਾਰੂ ਪਸ਼ੂਆਂ ਦੇ ਦੁੱਧ ਨੂੰ ਕਿਸੇ ਤੰਤਰ-ਮੰਤਰ ਨਾਲ ਘਟਾਉਣ (ਵਧਾਉਣ ਵੀ ਦਰਜ ਹੋਣਾ ਚਾਹੀਦਾ ਹੈ) ਵਾਲਾ ਜਾਹਰ ਕਰਨਾ ਜਾਂ ਅਜਿਹੇ ਵਿਅਕਤੀ ਪ੍ਰਤੀ ਸ਼ੱਕ ਪੈਦਾ ਕਰਨਾ ਜਾਂ ਇਸੇ ਤਰ੍ਹਾਂ ਦੂਜਿਆਂ ਲੋਕਾਂ ਲਈ ਮੁਸੀਬਤਾਂ ਲਿਆਉਣ ਜਾਂ ਕਿਸੇ ਬਿਮਾਰੀ ਨੂੰ ਫੈਲਾਉਣ ਦਾ ਕਿਸੇ ਵਿਅਕਤੀ ਤੇ ਦੋਸ਼ ਲਾ ਕੇ ਉਸ ਵਿਅਕਤੀ ਦੀ ਜ਼ਿੰਦਗੀ ਨੂੰ ਦੁੱਖਾਂ ਭਰੀ, ਪ੍ਰੇਸ਼ਾਨੀ ਵਾਲੀ ਜਾਂ ਔਖੀ ਬਣਾਉਣਾ, ਕਿਸੇ ਵਿਅਕਤੀ ਵਿੱਚ ਭੈੜੀ ਆਤਮਾ ਦਾ ਵਾਸ ਜਾਂ ਕਿਸੇ ਭੈੜੀ ਆਤਮਾ ਦਾ ਅਵਤਾਰ ਘੋਸ਼ਿਤ ਕਰਨਾ।

(7)- 'ਜਨਮ-ਮਰਨ', 'ਕਰਨੀ' ਜਾਂ ਜਾਦੂ-ਟੂਣੇ ਦੇ ਨਾਮ ਤੇ ਕਿਸੇ ਵਿਅਕਤੀ ਦੇ ਸੱਟ-ਫੇਟ ਮਾਰਨੀ, ਉਸ ਨੂੰ ਨੰਗਾ ਕਰਨਾ ਜਾਂ ਉਸ ਦੀਆਂ ਰੋਜ਼ਾਨਾ ਗਤੀਵਿਧੀਆਂ ਉੱਪਰ ਰੋਕ ਲਗਾਉਣੀ।

(8)- ਮੰਤਰਾਂ ਦੁਆਰਾ ਕਿਸੇ ਭੂਤ-ਪ੍ਰੇਤ ਨੂੰ ਸਹਾਇਤਾ ਲਈ ਦੁਆ ਕਰਦਿਆਂ ਆਮ ਲੋਕਾਂ ਦੇ ਮਨ ਵਿੱਚ ਦਹਿਸ਼ਤ ਪੈਦਾ ਕਰਨਾ ਜਾਂ ਭੂਤ ਪ੍ਰੇਤ ਨੂੰ ਬੁਲਾਉਣ ਦੀ ਧਮਕੀ ਦੇਣਾ, ਮੰਤਰ ਪੜ੍ਹਦਿਆਂ ਕਿਸੇ ਵਿਅਕਤੀ ਨੂੰ ਜ਼ਹਿਰ ਦੇ ਅਸਰ ਤੋਂ ਮੁਕਤ ਕਰਾਉਣ ਦਾ ਝੂਠਾ ਪਖ਼ੰਡ ਕਰਨਾ ਜਾਂ ਅਜਿਹੀਆਂ ਹੀ ਕਾਰਵਾਈਆਂ ਰਾਹੀਂ ਅਜਿਹਾ ਪ੍ਰਭਾਵ ਪੈਦਾ ਕਰਨਾ ਕਿ ਕਿਸੇ ਵਿਅਕਤੀ ਦੀਆਂ ਸਰੀਰਕ ਤਕਲੀਫ਼ਾਂ ਕਿਸੇ ਭੂਤੀਆ ਜਾਂ ਦੈਵੀ ਗੁੱਸੇ ਕਾਰਣ ਪੈਦਾ ਹੋਈਆਂ ਹਨ। ਉਸ ਨੂੰ ਮੈਡੀਕਲ ਇਲਾਜ ਕਰਵਾਉਣ ਤੋਂ ਦੂਰ ਰੱਖਣਾ ਅਤੇ ਉਸ ਨੂੰ ਭੈੜੀਆਂ ਅਤੇ 'ਸਿਆਣਪ' (ਅਘੋਰੀ) ਵਾਲੀਆਂ ਕਾਰਵਾਈਆਂ ਜਾਂ ਇਲਾਜ ਕਰਨ ਵੱਲ ਮੋੜ ਕੇ ਲਾਉਣਾ ਜਾਂ ਮੰਤਰ-ਤੰਤਰ, ਕਾਲਾ ਜਾਦੂ, ਲਿੰਗ ਸਬੰਧ ਬਣਾ ਲੈਣੇ ਜਾਂ ਅਜਿਹੀਆਂ ਰੁਚੀਆਂ ਦੁਆਰਾ ਕਿਸੇ ਨੂੰ ਮੌਤ ਦੀ ਧਮਕੀ ਦੇਣਾ, ਸਰੀਰਕ ਦਰਦ ਕਰਨ ਦੀ ਧਮਕੀ ਦੇਣਾ, ਆਰਥਿਕ ਜਾਂ ਮਨੋਵਿਗਿਆਨਕ ਹਾਨੀ ਕਰਨ ਦੀ ਧਮਕੀ ਦੇਣਾ।

(9)- ਕਿਸੇ ਵਿਅਕਤੀ ਨੂੰ ਕੁੱਤੇ, ਸੱਪ ਜਾਂ ਬਿੱਛੂ ਆਦਿ ਦੁਆਰਾ ਕੱਟ ਲੈਣ ਦੇ ਮਾਮਲੇ ਵਿੱਚ ਉਸ ਨੂੰ ਮੈਡੀਕਲ ਇਲਾਜ ਕਰਵਾਉਣ ਤੋਂ ਰੋਕਣਾ ਅਤੇ ਮੰਤਰ ਤੰਤਰ, ਗੰਢਾਂ- ਧਾਗਿਆਂ ਜਾਂ ਅਜਿਹੇ ਹੋਰ ਢੌਂਗਾਂ ਰਾਹੀਂ ਉਸ ਦਾ ਇਲਾਜ ਕਰਨਾ।

(10)- ਉਂਗਲ ਨਾਲ ਹੀ ਸਰਜਰੀ ਜਾਂ ਕਿਸੇ ਔਰਤ ਦੇ ਗਰਭ ਵਿੱਚ ਪਲ ਰਹੇ ਭਰੂਣ ਦਾ ਸੈਕਸ ਬਦਲਣ ਦਾ ਦਾਅਵਾ ਕਰਨਾ।

(11)-(ੳ)- ਇਸ ਤਰ੍ਹਾਂ ਦਾ ਪ੍ਰਭਾਵ ਪੈਦਾ ਕਰਨਾ ਕਿ ਕਿਸੇ ਵਿੱਚ ਕੋਈ ਖ਼ਾਸ ਪ੍ਰਾਭੌਤਿਕ ਸ਼ਕਤੀ ਹੈ, ਉਸ ਵਿੱਚ ਕਿਸੇ ਹੋਰ ਇਨਸਾਨ ਜਾਂ ਪਵਿੱਤਰ ਆਤਮਾ ਨੇ ਦੁਬਾਰਾ ਜਨਮ ਲਿਆ ਹੈ, ਉਸ ਕੋਲ ਆਈ ਔਰਤ ਉਸ ਦੀ ਪਤਨੀ, ਪਤੀ ਸੀ ਜਾਂ ਉਸ ਨਾਲ ਪਿਛਲੇ ਜਨਮ ਵਿੱਚ ਉਸ ਦੇ ਸਰੀਰਕ ਸਬੰਧ ਹੁੰਦੇ ਸਨ ਅਤੇ ਅਜਿਹਾ ਜਾਹਰ ਕਰਕੇ ਕਿਸੇ ਵਿਅਕਤੀ ਨਾਲ ਲਿੰਗ ਸਬੰਧ ਬਣਾ ਲੈਣੇ।

(ਅ)- ਕਿਸੇ ਅਜਿਹੀ ਔਰਤ, ਜਿਸ ਨੂੰ ਗਰਭ ਨਾ ਠਹਿਰ ਸਕਦਾ ਹੋਵੇ, ਨੂੰ ਪ੍ਰਾਭੌਤਿਕ ਸ਼ਕਤੀ ਦੁਆਰਾ ਮਾਤਾ ਬਣਾਉਣ ਦਾ ਭਰੋਸਾ ਦੇ ਕੇ ਲਿੰਗ ਸਬੰਧ ਬਣਾ ਲੈਣੇ।

(12)- ਕਿਸੇ ਮੰਦ ਬੁੱਧੀ ਵਿਅਕਤੀ ਨੂੰ ਪ੍ਰਾ-ਕੁਦਰਤੀ ਸ਼ਕਤੀ ਦਾ ਮਾਲਕ ਦਰਸਾਉਣ ਦਾ ਪ੍ਰਭਾਵ ਪੈਦਾ ਕਰਕੇ ਉਸ ਨੂੰ ਕਾਰੋਬਾਰ ਅਤੇ ਧੰਦੇ ਲਈ ਵਰਤਣਾ।

**ਉਦੇਸ਼ ਅਤੇ ਕਾਰਨ:**

(1)- ਇਹ ਤੱਥ ਧਿਆਨ ਵਿੱਚ ਆਇਆ ਹੈ ਕਿ ਨੀਮ-ਹਕੀਮਾਂ, ਕਾਨਮੈਨਾਂ ਆਦਿ ਦੁਆਰਾ ਭੈੜੀਆਂ ਅਤੇ 'ਸਿਆਣਪ' (ਅਘੋਰੀ) ਕਾਲਾ ਜਾਦੂ ਅਤੇ ਭੈੜੀਆਂ ਰੂਹਾਂ ਵਾਲੀਆਂ ਕਾਰਵਾਈਆਂ ਰਾਹੀਂ ਗਰੀਬ ਅਤੇ ਭੋਲੇ ਭਾਲੇ ਲੋਕਾਂ ਨੂੰ ਮਾਨਸਿਕ , ਸਰੀਰਕ ਅਤੇ ਆਰਥਿਕ ਨੁਕਸਾਨ ਹੋਣ, ਉਨ੍ਹਾਂ ਦਾ ਸ਼ੋਸ਼ਣ ਹੋਣ ਦੀਆਂ ਘਟਨਾਵਾਂ ਦੀ ਗਿਣਤੀ ਖ਼ਤਰਨਾਕ ਹੱਦ ਤੱਕ ਪਹੁੰਚ ਚੁੱਕੀ ਹੈ।

(2)- ਇਨ੍ਹਾਂ ਹਾਲਾਤਾਂ ਵਿੱਚ ਸਰਕਾਰ ਲਈ ਇਹ ਅਤੀ ਜ਼ਰੂਰੀ ਹੋ ਗਿਆ ਹੈ ਕਿ ਉਸ ਦੁਆਰਾ ਯੋਗ ਅਤੇ ਸਖ਼ਤ ਸਮਾਜਿਕ, ਕਾਨੂੰਨੀ ਮਾਪਦੰਡਾਂ ਦੁਆਰਾ ਅਜਿਹੀਆਂ ਭੈੜੀਆਂ ਅਤੇ 'ਸਿਆਣਪ' , ਕਾਲਾ ਜਾਦੂ ਅਤੇ ਭੈੜੀਆਂ ਰੂਹਾਂ ਵਾਲੀਆਂ ਨੁਕਸਾਨਦਾਇਕ ਕਾਰਵਾਈਆਂ ਆਮ ਲੋਕਾਂ ਦੇ ਸੱਚੇ ਤੇ ਵਿਗਿਆਨਕ ਮੈਡੀਕਲ ਰਾਹਤਾਂ, ਇਲਾਜਾਂ ਵਿਚਲੇ ਵਿਸ਼ਵਾਸ ਨੂੰ ਨੁਕਸਾਨ ਪਹੁੰਚਾ ਰਹੀਆਂ ਹਨ । ਉਨ੍ਹਾਂ ਨੂੰ ਅਜਿਹੇ ਨੀਮ ਹਕੀਮਾਂ ਤੇ ਕਾਲੇ ਜਾਦੂ ਦੇ ਮਾਹਿਰਾਂ ਦਾ ਸਹਾਰਾ ਤੱਕਣ ਵੱਲ ਧੱਕਦੀਆਂ ਹਨ।

(3)- ਇਸ ਕਾਨੂੰਨ ਦੀਆਂ ਵੱਖਰੀਆਂ-ਵੱਖਰੀਆਂ ਵਿਸ਼ੇਸ਼ਤਾਈਆਂ ਇਸ ਪ੍ਰਕਾਰ ਹਨ:

(ੳ)- ਇਸ ਕਾਨੂੰਨ ਰਾਹੀਂ 'ਭੈੜੀਆਂ' ਅਤੇ 'ਸਿਆਣਪ' , ਕਾਲਾ ਜਾਦੂ ਅਤੇ ਭੈੜੀਆਂ ਰੂਹਾਂ ਵਾਲੀਆਂ ਨੁਕਸਾਨਦਾਇਕ ਕਾਰਵਾਈਆਂ ਦੀ ਪ੍ਰੀਭਾਸ਼ਾ ਤਹਿ ਕਰਕੇ ਦਵਾਈਆਂ ਦੀ ਅਣ ਅਧਿਕਾਰਤ ਤੇ ਗ਼ੈਰ ਕਾਨੂੰਨੀ ਪ੍ਰੈਕਟਿਸ ਜਾਂ ਨੀਮ-ਹਕੀਮਾਂ, ਕਾਲੇ ਜਾਦੂ ਦੇ ਮਾਹਿਰਾਂ ਆਦਿ ਦੁਆਰਾ ਕੀਤੇ ਜਾ ਰਹੇ ਇਲਾਜਾਂ ਨੂੰ ਰੋਕਿਆ ਜਾ ਰਿਹਾ ਹੈ। ਅਜਿਹੀਆਂ ਕਾਰਵਾਈਆਂ ਨੂੰ ਇਸ ਕਾਨੂੰਨ ਤਹਿਤ ਅਪਰਾਧ ਸਮਝਿਆ ਗਿਆ ਹੈ। ਅਜਿਹੇ ਜੁਰਮ ਕਰਨ ਵਾਲਿਆਂ ਦੇ ਮਨ ਵਿੱਚ ਡਰ ਪੈਦਾ ਕਰਨ ਲਈ ਅਜਿਹੇ ਜੁਰਮਾਂ ਨੂੰ ਕਾਬਲੇ ਦਸੱਤ ਅੰਦਾਜ਼ੀ ਅਤੇ ਨਾਕਾਬਲੇ ਜ਼ਮਾਨਤ ਬਣਾਉਣ ਤੋਂ ਬਿਨਾਂ ਇਨ੍ਹਾਂ ਦੋਸ਼ਾਂ ਤਹਿਤ ਮੁਜ਼ਰਿਮਾਂ ਲਈ ਕਠੋਰ ਦੰਡਾਂ ਦੀ ਵਿਵਸਥਾ ਕੀਤੀ ਗਈ ਹੈ।

(ਅ)- ਇਹ ਵਿਵਸਥਾ ਕੀਤੀ ਗਈ ਹੈ ਕਿ ਵਿਜੀਲੈਂਸ ਅਧਿਕਾਰੀ ਆਪਣੇ ਅਧਿਕਾਰ ਖੇਤਰ ਵਾਲੇ ਇਲਾਕੇ ਵਿੱਚ ਇਸ ਕਾਨੂੰਨ ਦੀਆਂ ਵਿਵਸਥਾਵਾਂ ਜਾਂ ਇਸ ਕਾਨੂੰਨ ਤਹਿਤ ਬਣਾਏ ਗਏ ਨਿਯਮਾਂ ਦਾ ਵਿਰੋਧ ਜਾਂ ਉਲੰਘਣ ਹੋਣ ਦੀ ਸੂਹ ਰੱਖੇ ਅਤੇ ਉਲੰਘਣਾ ਹੋਣ ਤੋਂ ਰੋਕੇ । ਅਜਿਹੇ ਮਾਮਲਿਆਂ ਦੀ ਸੂਚਨਾ ਨੇੜੇ ਦੇ ਪੁਲਿਸ ਸਟੇਸ਼ਨ ਵਿੱਚ ਦੇਵੇ। ਕਿਸੇ ਪੀੜਤ ਵਿਅਕਤੀ ਵੱਲੋਂ ਜਾਂ ਉਸ ਦੇ ਅਧਾਰ ਤੇ ਕਿਸੇ ਹੋਰ ਵਿਅਕਤੀ ਵੱਲੋਂ ਪੁਲਿਸ ਥਾਣੇ ਵਿੱਚ ਕੋਈ ਸ਼ਿਕਾਇਤ ਪੇਸ਼ ਕਰਨ ਤੋਂ ਬਾਅਦ ਯੋਗ ਅਤੇ ਛੇਤੀ ਕਾਰਵਾਈ ਕਰੇ। ਸਬੰਧਤ ਥਾਣੇ ਨੂੰ ਜ਼ਰੂਰੀ ਸਲਾਹ, ਅਗਵਾਈ ਅਤੇ ਮੱਦਦ ਕਰੇ। ਇਸ ਕਾਨੂੰਨ ਦੀਆਂ ਵਿਵਥਾਵਾਂ ਦੀ ਉਲੰਘਣਾ ਕਰਨ ਵਾਲੇ ਲੋਕਾਂ ਦੇ ਖਿਲਾਫ ਪ੍ਰਭਾਵਸ਼ਾਲੀ ਤਰੀਕੇ ਨਾਲ ਕੇਸ ਚਲਾਉਣ ਵਾਸਤੇ ਗਵਾਹੀ ਇਕੱਠੀ ਕਰੇ। ਉਸ ਬਾਰੇ ਸਬੰਧਤ ਥਾਣੇ ਵਿੱਚ ਇਤਲਾਹ ਦੇਵੇ ਜਿਸ ਇਲਾਕੇ ਵਿੱਚ ਇਸ ਕਾਨੂੰਨ ਦੀਆਂ ਵਿਵਸਥਾਵਾਂ ਦੀ ਉਲੰਘਣਾ ਕੀਤੀ ਗਈ ਹੋਵੇ, ਕੀਤੀ ਜਾ ਰਹੀ ਹੋਵੇ।

(ੲ)- ਇਹ ਵੀ ਤਜ਼ਵੀਜ਼ ਹੈ ਕਿ ਇਸ ਕਾਨੂੰਨ ਤਹਿਤ ਸਜ਼ਾ ਪ੍ਰਾਪਤ ਮੁਜ਼ਰਿਮ ਬਾਰੇ ਅਖ਼ਬਾਰਾਂ ਵਿੱਚ ਪ੍ਰਕਾਸ਼ਿਤ ਕਰਵਾ ਕੇ ਬਾਕੀ ਲੋਕਾਂ ਨੂੰ ਵੀ ਸਾਰੇ ਮਾਮਲੇ ਦੀ ਜਾਣਕਾਰੀ ਦਿੱਤੀ ਜਾਵੇ ਤਾਂ ਜੋ ਬਾਕੀ ਲੋਕ ਵੀ ਸਿਆਣੇ ਬਣ ਅਜਿਹੇ ਢੋਂਗੀਆਂ ਦੇ ਸ਼ਿਕਾਰ ਬਣਨ ਤੋਂ ਬਚ ਸਕਣ।

(ਸ)- ਹੋਰ ਇਤਫਾਕੀਆ ਅਤੇ ਸਬੰਧ੍ਰਤ ਮਾਮਲੇ।

(4)- ਇਸ ਬਿੱਲ ਦੁਆਰਾ ਉਕਤ ਉਦੇਸ਼ਾਂ ਦੀ ਪੂਰਤੀ ਕੀਤੀ ਜਾਵੇਗੀ।

**ਇਕਾਈਆਂ ਨੂੰ ਸਹਾਇਤਾ :**

| | |
|---|---|
| ☆ ਦਲੀਪ ਸਿੰਘ ਯੂ.ਡੀ.ਸੀ., ਪੰਜਾਬ ਰਾਜ ਬਿਜਲੀ ਬੋਰਡ, ਭਾਈ ਰੂਪਾ ਵਲੋਂ ਆਪਣੀ ਸੇਵਾ ਮੁਕਤੀ 'ਤੇ ਭਾਈ ਰੂਪਾ ਇਕਾਈ ਨੂੰ ਦਿੱਤੀ | 1000 ਰੁਪਏ |
| ☆ ਅਜੀਤ ਸਿੰਘ ਕਮਾਲਕੇ ਵਲੋਂ ਆਪਣੇ ਸਪੁੱਤਰ ਹਰਜਿੰਦਰ ਸਿੰਘ ਦੇ ਵਿਆਹ ਦੀ ਖੁਸ਼ੀ ਵਿੱਚ ਇਕਾਈ ਸ਼ਾਹਕੋਟ ਨੂੰ | 5000 ਰੁਪਏ |
| ☆ ਸ਼੍ਰੀਮਤੀ ਚਰਨਜੀਤ ਕੌਰ ਬਰਾੜ ਲੱਖੇਵਾਲੀ ਵਲੋਂ ਆਪਣੇ ਬੇਟੇ ਮੰਟੀ ਬਰਾੜ ਦੇ ਵਿਆਹ ਦੀ ਖੁਸ਼ੀ ਵਿੱਚ ਮੁਕਤਸਰ-ਲੱਖੇਵਾਲੀ ਇਕਾਈ ਨੂੰ | 1000 ਰੁਪਏ |

# ਕਾਵਿ ਰੰਗ

ਪੂਰਨ ਸਿੰਘ 'ਕਿਰਤੀ'

### ਟੱਬਰ

ਜ਼ਰਾ ਜਿੰਨਾ ਭੇਦ ਵੀ ਪਾਇਆ ਨਾ ਜਾਂਦਾ,
ਕੁੱਖ਼ ਜਾਇਆ ਪੁੱਤ ਵੀ ਪਤੀ ਹੀ ਬਣ ਜਾਂਦਾ।
ਪਤਨੀਆਂ ਸਭ-ਸਭ ਦੀਆਂ ਪਤੀ ਸਭ-ਸਭ ਦੇ,
ਇਹ ਰਿਵਾਜ ਚਲਦੇ ਸੀ, ਵਹਿਸ਼ਿਆਨਾ ਢੱਬ ਦੇ।
ਕੁਝ ਸੂਝ ਪੁੰਗਰੀ, ਕੁਝ ਹੋਸ਼ ਆਈ,
ਰੀਤ ਵਹਿਸ਼ੀ ਯੁੱਗ ਦੀ ਇਹ ਬੰਦੇ ਮਿਟਾਈ।
ਨਵੀਂ ਰੀਤ ਟੋਲੀ ਵਿਆਹਾਂ ਦੀ ਪਾਈ,
ਪਤੀ ਕਹਾਵੇ ਪੁੱਤ ਵੀ, ਇਹ ਕੀਤੀ ਮਨਾਹੀ।
ਕਿਉਂਕਿ ਭਾਈ ਭੈਣਾਂ ਇੱਕੋ ਸੀ ਹਾਣ,
ਲੱਗੀ ਦੇਰ ਇਸ ਲਈ ਨਵਾਂ ਮੋੜ ਪਾਣ।
ਘਟਾਉਂਦੇ-ਘਟਾਉਂਦੇ, ਘਟਾਉਂਦੇ-ਘਟਾਈ,
ਆਖ਼ਰ ਇਹ ਵੀ ਭੈੜੀ ਕੁਰੀਤੀ ਵਟਾਈ।
ਟੋਲੇ ਜੋ ਆਪਸ ਵਿੱਚ ਵਿਆਹ ਸੀ ਕਰਾਂਦੇ,
ਉਹ ਸਖੀਆਂ ਕਹਾਈਆਂ, ਉਹ ਜਿਗਰੀ ਕਹਾਂਦੇ।
ਸਭਨਾਂ ਭਰਾਵਾਂ ਦੀ ਸਾਂਝੀ ਸੀ ਪਤਨੀ,
ਕਹਿਲਾਂਦੀ ਮਾਂ ਦੀ ਪੈਦਾਇਸ਼ ਸੀ ਜਿਤਨੀ।
ਨਾਰੀ ਸੀ ਉਦੋਂ ਬੜੇ ਰੋਅਬ ਵਾਲੀ,
ਤਾਕਤ ਸੀ ਕੁਲ ਵਿੱਚ ਜਿਹਦੀ ਸ਼ਕਤੀਸ਼ਾਲੀ।
ਰੋਅਬ ਐਸਾ ਕਈ ਵਾਰ ਉਹ ਸੀ ਜਮਾਂਦੀ,
ਮੁਖੀਆ ਵੀ ਕੁਲ ਦਾ ਉਹ ਠੱਪ ਕੇ ਬਿਠਾਂਦੀ।
ਬਰਬਰੀਅਤ ਦੀ ਚਲਦੀ ਰਹੀ ਇਉਂ ਕਹਾਣੀ,
ਨਵੇਂ ਢੋਏ-ਢੋਏ ਜਦੋਂ ਸੂਝ ਦੀ ਰਾਣੀ।
ਔਰਤ ਨੂੰ ਗੌਰਵ ਦੇ ਖੰਭ ਉੱਗ ਆਏ,
ਭਲਾ ਕਿਉਂ ਬਹੁਤਿਆਂ ਦੀ ਪਤਨੀ ਕਹਿਲਾਏ?
ਹੋਵੇ ਕਿਉਂ ਨਾ ਉਸ ਦਾ ਇੱਕੋ ਹੀ ਮੀਤ,
ਕਰੇ ਜਿਸ ਨਾਲ ਉਹ ਸਾਂਝੀ ਪ੍ਰੀਤ।
ਕੁਝ ਪੈਦਾਵਾਰੀ ਢੰਗਾਂ ਕੁਝ ਉਸ ਜ਼ੋਰ ਪਾਇਆ,
ਇਹ ਕੋੜ੍ਹ ਬਰਬਰੀਅਤ ਦਾ ਕੁੱਲ ਨੇ ਮਿਟਾਇਆ।
ਸਭਿਅਤਾ ਦੀ ਰੋਸ਼ਨੀ ਹੋਰ ਅੱਗੇ ਆਈ,
ਜੋੜੀ ਵਿਆਹਾਂ ਦੀ ਰੀਤ ਉਸ ਪਾਈ।
ਵਿਆਹ ਕੁੱਲ 'ਚ ਹੋਵੇ ਇਹ ਰੀਤ ਕੁੱਲ ਮਿਟਾਈ,
ਵੱਖੋ ਵੱਖ ਕੁੱਲਾਂ ਨੇ ਸਾਂਝਦਾਰੀ ਪਾਈ।
ਕੁੱਲਾਂ ਦੇ ਜੀਵਾਂ ਦਾ ਜੋ ਮੇਲ ਹੋਇਆ,
ਕੁਦਰਤ ਨੇ ਉਹਨਾਂ ਲਈ ਢੋਆ ਇਹ ਢੋਇਆ।
ਦੋਂਹ ਜੀਵਾਂ ਮਿਲ ਕੇ ਕੁੱਖ ਜਾ ਸਮੋਈ,
ਉਹਨਾਂ ਦੀ ਸਾਂਝੀ ਪੈਦਾਇਸ਼ ਜਾਂ ਹੋਈ।
ਦੋਹਾਂ ਤੋਂ ਦੁਗਣੀ ਉਹਦੀ ਸੂਝ ਹੋਈ,
ਰੀਤ ਪਾਈ ਕੁਲ ਨੇ ਹੋਰ ਇੱਕ ਨਿਰੋਈ।
ਲੰਮੀ ਛਾਲ ਸਭਿਅਤਾ ਨੇ ਇੱਕ ਹੋਰ ਲਾਈ,
ਇੱਕ ਕੰਤੀ ਵਿਆਹਾਂ ਦੀ ਰੀਤ ਚੰਗੀ ਪਾਈ।
ਜੋੜੀ ਵਿਆਹਾਂ ਦੇ ਨੁਕਸ ਇਹ ਮਿਟਾਏ,
ਕਿ ਪਤਨੀ ਬੇਗਾਨੇ ਮਰਦ ਕੋਲ ਜਾਏ।
ਜਿੱਥੇ ਇਸ ਨੇ ਸੱਭਿਅਤਾ ਨੂੰ ਉੱਚਾ ਪਹੁੰਚਾਇਆ,
ਇੱਕ ਘਾਟਾ ਨਾਰੀ ਨੇ ਇਸ 'ਚੋਂ ਸੀ ਪਾਇਆ।
ਵਹਿਸ਼ੀ ਯੁੱਗ 'ਚੋਂ ਹਿੱਸੇ ਜੋ ਆਇਆ,
ਬੰਦੇ ਨੇ ਉਸ ਨੂੰ ਦਾਸੀ ਬਣਾਇਆ।
ਜਿਸ ਨੇ ਭਵਿੱਖ਼ ਉਸਦਾ ਹਨੇਰਾ ਬਣਾਇਆ,
ਸਜਿਸ਼ ਘਰ 'ਚ ਨਾਰੀ ਦਾ ਸਹਿਮ ਸੀ ਛਾਇਆ।
ਬੰਦੇ ਨੇ ਉਸ 'ਤੇ ਕਬਜ਼ਾ ਜਮਾਇਆ,
ਏਨਾਂ ਨੀਵਾਂ ਬੰਦੇ ਨੇ ਉਸ ਨੂੰ ਬਣਾਇਆ।
ਵੇਚਿਆ, ਉਧਾਲਿਆ, ਚਕਲੇ ਬਿਠਾਇਆ,
ਗੱਲ ਕੀ ਇਹ ਸਭ ਕੁਝ ਉਸ ਤੋਂ ਕਰਵਾਇਆ।
ਅੱਯਾਸ਼ੀ ਲਈ ਉਸ ਨੇ ਜੋ ਸੀ ਚਾਹਿਆ,
ਨਾਰੀ ਦੀ ਗ਼ੈਰਤ ਇਉਂ ਪੈਰੀਂ ਰੋਲੀ।
ਜੁਗਾਂ ਤੀਕ ਨਾਰੀ ਰਹੀ ਬਣ ਕੇ ਗੋਲੀ,
ਜੋ ਪਹਿਲਾਂ ਸੀ ਸਾਰੇ ਹੀ ਕੁਣਬੇ ਦੀ ਰਾਣੀ।
ਉਹੀਓ ਭਰਦੀ ਆਈ ਫਿਰ ਬੰਦੇ ਦਾ ਪਾਣੀ।

### ਦਾਸ ਪ੍ਰਥਾ

ਅਕਲ-ਇਲਮ ਤਾਕਤ ਦਾ ਜੋ ਸੀ ਬਲਵਾਨ,
ਗਿਆ ਬਣ ਹੋਰਾਂ ਲਈ ਉਹ ਸ਼ਕਤੀਮਾਨ।
ਨਵੀਂ ਕਾਢ ਕੱਢਦਾ ਰਿਹਾ ਬੁੱਧੀਮਾਨ,
ਮਨੁੱਖ ਵੇਖ ਜਿਸ ਨੂੰ ਸੀ ਹੁੰਦੇ ਹੈਰਾਨ।
ਸੁਣ-ਸੁਣ ਕੇ ਉਸਨੂੰ ਤੱਕਣ ਜੋ ਆਉਂਦੇ,
ਹੈਰਾਨ ਹੋ ਕੇ ਮੂੰਹਾਂ 'ਚ ਉਂਗਲਾਂ ਉਹ ਪਾਉਂਦੇ।
ਸਮਝ ਵਿੱਚ ਸ਼ੈਅ ਦੀ ਜੇ ਬਣਤਰ ਨਾ ਆਉਂਦੀ,
ਕਰਾਮਾਤੀ ਉਹ ਉਸ ਮਨੁੱਖ ਨੂੰ ਬਣਾਉਂਦੀ।
ਚਾਰੇ ਪਾਸੇ ਕਿੱਸੇ ਉਹਦੇ ਫ਼ੈਲ ਜਾਂਦੇ,
ਉਸਨੂੰ ਉਹ ਆਪਣਾ ਦੇਵਤਾ ਬਣਾਂਦੇ।
ਨਵੀਂ ਲੀਕ ਪੂਜਾ ਦੀ ਉਹਨਾਂ ਇਹ ਪਾਈ,
ਬੰਦੇ ਨੇ ਬੰਦੇ ਤੋਂ ਪੂਜਾ ਕਰਵਾਈ।
ਜਾਦੂ ਟੂਣੇ ਦਾ ਇਤਨਾ ਵਧਿਆ ਰਿਵਾਜ,
ਜਾਪਣ ਲੱਗਾ ਜਾਦੂ ਦਾ ਬਣਿਆ ਸਮਾਜ।
ਜਿਉਂ-ਜਿਉਂ ਆਬਾਦੀ ਦੀ ਲੰਮੀ ਹੋਈ ਡੋਰ,
ਬੰਦੇ ਨੂੰ ਆਉਂਦੀ ਗਈ ਲੋੜਾਂ ਦੀ ਥੋੜ੍ਹ।
ਘਟ ਗਏ ਜਾਂ ਉਸਦੇ ਖ਼ੁਰਾਕੀ ਵਸੀਲੇ,
ਖੋਹਾ-ਖੋਹੀ ਮੱਚੀ ਤੇ ਲੜ ਪਏ ਕਬੀਲੇ।
ਤਕੜੇ ਨੇ ਮਾੜੇ ਕਬੀਲੇ ਹਰਾਏ,
ਬਹੁਤੇ ਜੀਅ ਉਹਨਾਂ ਨੇ ਜਾਨੋਂ ਮੁਕਾਏ।
ਬਾਕੀ ਬਚੇ ਜੋ ਉਹ ਬੰਦੀ ਬਣਾਏ।
ਲਗਾਏ ਅਕਲ ਨੂੰ ਭੁੱਖਾਂ ਨੇ ਜਿੰਦੇ,
ਜ਼ੁਲਮ ਢਾਹੁਣ ਲੱਗ ਪਏ ਸੀ ਬੰਦੇ ਤੇ ਬੰਦੇ।



# ਹੱਸਣ ਦੀ ਕੈਮਿਸਟਰੀ

*ਡਾ.ਹਰੀਸ਼ ਮਲਹੋਤਰਾ*

ਮਨੋਵਿਗਿਆਨਕ ਰੋਬਰਟ ਹੋਲਡਨ ਨੇ ਸਰੀ ਵਿੱਚ ਹੈਲਥ ਸਰਵਿਸ ਦੀ ਮੱਦਦ ਨਾਲ ਹੈਪੀਨੈੱਸ ਪ੍ਰਾਜੈਕਟ ਸ਼ੁਰੂ ਕੀਤਾ ਹੈ। ਇਹ ਆਪਣੀ ਕਿਸਮ ਦਾ ਪਹਿਲਾ ਪ੍ਰਾਜੈਕਟ ਹੈ ਤੇ ਹੁਣ ਤੱਕ ਇਸ ਵਿੱਚ 3000 ਡਾਕਟਰ, ਨਰਸਾਂ, ਮਨੋਵਿਗਿਆਨਕ ਤੇ ਥੈਰਾਪਿਸਟ ਹਿੱਸਾ ਲੈ ਚੁੱਕੇ ਹਨ। ਇਸ ਪ੍ਰਾਜੈਕਟ ਦੇ ਮੋਹਰੀਆਂ ਦਾ ਮੰਨਣਾ ਹੈ ਕਿ ਹੱਸਣ ਨਾਲ ਉਮਰ ਲੰਬੀ ਹੁੰਦੀ ਹੈ, ਬਿਮਾਰੀਆਂ ਦੂਰ ਭੱਜਦੀਆਂ ਹਨ ਤੇ ਦਿਮਾਗੀ ਸਿਹਤ ਵੀ ਨਰੋਈ ਹੁੰਦੀ ਹੈ। ਇਹਨਾਂ ਗੱਲਾਂ ਤੇ ਲੰਦਨ ਦੀ ਟੈਵੀਸਟੋਕ ਕਲੀਨਿਕ ਦੀ ਮਨੋਵਿਗਿਆਨਕ ਐਲੀਜ਼ੈਡਰਾ ਲੇਮਾ ਨੇ ਵੀ ਦੋਹਰ ਪਾਈ ਹੈ।

ਵਿਗਿਆਨੀਆਂ ਨੇ ਹਰਟਫੋਰਡਸ਼ਾਇਰ ਯੂਨੀਵਰਸਿਟੀ ਵਿੱਚ ਇਸ ਬਾਰੇ ਤਜ਼ਰਬੇ ਕੀਤੇ ਕਿ ਜਦ ਅਸੀਂ ਹੱਸਦੇ ਹਾਂ ਤਾਂ ਸਾਡਾ ਦਿਮਾਗ 'ਫ਼ੀਲ ਗੁੱਡ' ਸੰਦੇਸ਼ ਦੇਣ ਵਾਲਾ ਡੋਪਾਮਾਈਨ ਰਸਾਇਣ ਪੈਦਾ ਕਰਦਾ ਹੈ। ਇਹ ਰਸਾਇਣ ਸਾਨੂੰ ਇਸ ਕੰਮ ਦਾ ਆਦੀ ਵੀ ਬਣਾਉਂਦਾ ਹੈ। ਇਸ ਸਬੰਧੀ ਈਮੋਰੀ ਯੂਨੀਵਰਸਿਟੀ ਦੇ ਨਿਊਰੋਲੋਜਿਸਟ ਗਰੈਗਰੀਬਿਰਨਜ਼ ਦਾ ਮੰਨਣਾ ਹੈ ਕਿ ਇਹ ਰਸਾਇਣ ਸਾਨੂੰ ਵਾਰ-ਵਾਰ ਇਹ ਕੰਮ ਕਰਨ ਲਈ ਉਕਸਾਉਂਦਾ ਹੈ। ਹੱਸਣਾ ਸਰੀਰਕ ਕਸਰਤ ਵਾਂਗ ਇੱਕ ਅਜਿਹੀ ਆਦਤ ਬਣ ਜਾਂਦਾ ਹੈ ਜਿਸ ਤੋਂ ਬਿਨਾਂ ਅਸੀਂ ਸੱਖਣਾ-ਸੱਖਣਾ ਮਹਿਸੂਸ ਕਰਦੇ ਹਾਂ। ਇਸੇ ਕਰਕੇ ਹੱਸਣ ਨੂੰ ਸਰੀਰ ਦੇ ਅੰਦਰਲੇ ਹਿੱਸੇ ਦੀ ਕਸਰਤ ਮੰਨਿਆ ਜਾਂਦਾ ਹੈ। ਜਦ ਅਸੀਂ ਹੱਸਦੇ ਹਾਂ ਤਾਂ ਮੂੰਹ ਦੇ ਘੱਟੋ-ਘੱਟ 15 ਪੱਠੇ ਮਰੋੜਦੇ ਹਾਂ ਜਿਸ ਨਾਲ ਖ਼ੂਨ ਦਾ ਦੌਰਾ ਤੇਜ਼ ਹੋ ਜਾਂਦਾ ਹੈ ਤੇ ਸਾਡਾ ਮੂੰਹ ਖ਼ੁਸ਼ੀ ਨਾਲ ਲਾਲ ਹੋ ਜਾਂਦਾ ਹੈ। ਖ਼ੁਸ਼ੀ ਨਾਲ ਅੱਖਾਂ ਵਿੱਚ ਵੀ ਅੱਥਰੂ ਆ ਜਾਂਦੇ ਹਨ ਜਿਹੜੇ ਸਾਡੀ ਚਿੰਤਾ ਤੇ ਗ਼ਮ ਨੂੰ ਦੂਰ ਕਰਦੇ ਹਨ। ਕੈਲੀਫੋਰਨੀਆਂ ਦੀ ਲੋਮਾਲੰਡਾ ਯੂਨੀਵਰਸਿਟੀ ਦੇ ਮੰਨੇ-ਪ੍ਰਮੰਨੇ ਡਾ.ਲੀਅ ਬਿਰਕ ਦਾ ਮੰਨਣਾ ਹੈ ਕਿ ਹੱਸਣ ਨਾਲ ਸਰੀਰ ਅੰਦਰ ਅਜਿਹੇ ਰਸਾਇਣ ਪੈਦਾ ਹੁੰਦੇ ਹਨ ਜੋ ਬਿਮਾਰੀਆਂ ਨੂੰ ਦੂਰ ਕਰਦੇ ਹਨ। ਇਹਨਾਂ ਰਸਾਇਣਾਂ ਨੂੰ ਈਮੋਨੋਗਲੋਬੂਲਿਨਜ਼ ਆਖ਼ਦੇ ਹਨ। ਹੱਸਣਾ ਟੀ-ਸੈੱਲਜ਼ ਨੂੰ ਵੀ ਪੈਦਾ ਕਰਦਾ ਹੈ ਜਿਹੜੇ ਸਾਡੀਆਂ ਬਿਮਾਰੀਆਂ ਨਾਲ ਲੜਦੇ ਹਨ। ਹੱਸਣ ਨਾਲ ਡਾਇਆਫਰਾਮ ਵੀ ਹੇਠਾਂ ਉੱਪਰ ਹੁੰਦਾ ਹੈ ਤੇ ਜਿਆਦਾ ਮਾਤਰਾ ਵਿੱਚ ਆਕਸੀਜ਼ਨ ਸਾਡੇ ਖ਼ੂਨ ਵਿੱਚ ਜਾਂਦੀ ਹੈ। ਹੱਸਣ ਨਾਲ ਖ਼ੂਨ ਦੀਆਂ ਧਮਣੀਆਂ ਦੇ ਅੰਦਰਲੇ ਹਿੱਸੇ ਦੀ ਮਜਬੂਤ ਹੁੰਦੇ ਹਨ। ਇਹ ਧਮਣੀਆਂ ਬਹੁਤ ਪੱਸਰਦੀਆਂ ਹਨ ਜਿਸ ਨਾਲ ਖ਼ੂਨ ਦਾ ਵਹਾਅ ਸੌਖਾ ਹੋ ਜਾਂਦਾ ਹੈ। ਹੱਸਣ ਨਾਲ ਨਾਇਟ੍ਰਿਕ ਆਕਸਾਈਡ ਨਾਂ ਦਾ ਰਸਾਇਣ ਵੀ ਪੈਦਾ ਹੁੰਦਾ ਹੈ ਜੋ ਖ਼ੂਨ ਨੂੰ ਜੰਮਣ ਤੋਂ ਰੋਕਦਾ ਹੈ। ਟੈਲਸਜ਼ ਅਮਰੀਕਾ ਦੀ ਮਨੋਵਿਗਿਆਨਕ ਰੋਜ਼ਮਰੀ ਕੋਗਨ ਨੇ 1987 ਵਿੱਚ ਤਜ਼ਰਬਿਆਂ ਰਾਹੀਂ ਸਿੱਧ ਕੀਤਾ ਕਿ ਹੱਸਣ ਨਾਲ ਐਨਲਜੇਸਿਕ ਈਫ਼ੈਕਟ ਹੁੰਦਾ ਹੈ ਜਿਸ ਨਾਲ ਦੁੱਖ਼ ਜਰਨ ਦੀ ਸ਼ਕਤੀ ਵਿੱਚ ਵਾਧਾ ਹੁੰਦਾ ਹੈ। ਨੈਸ਼ਵਿਲ ਈਨੀਸ ਅਮਰੀਕਾ ਦੀ ਵੈਂਡਰਬਿਲਟ ਯੂਨੀਵਰਸਿਟੀ ਵਿੱਚ ਕੀਤੇ ਤਜ਼ਰਬਿਆਂ ਰਾਹੀਂ ਸਿੱਧ ਹੋਇਆ ਹੈ ਕਿ ਹੱਸਣ ਨਾਲ ਦਿਲ ਦੀ ਧੜਕਣ ਵਿੱਚ 20% ਤੇਜ਼ੀ ਆਉਂਦੀ ਹੈ ਜਿਸ ਕਰਕੇ ਅਸੀਂ ਇੱਕ ਮਿੰਟ ਵਿੱਚ 1.3 ਕੈਲੋਰੀਆਂ ਖ਼ਰਚ ਕਰਦੇ ਹਾਂ ਜਦਕਿ ਦੌੜ ਲਗਾਉਣ ਨਾਲ ਅਸੀਂ 1 ਮਿੰਟ ਵਿੱਚ 10 ਕੈਲੋਰੀਆਂ ਵਰਤਦੇ ਹਾਂ। ਪ੍ਰੋ: ਮਾਸੀਜ਼ ਬੁਕੋਵਸਕੀ ਦਾ ਕਹਿਣਾ ਹੈ ਕਿ ਜੇਕਰ 15 ਹੱਸੀਏ ਤਾਂ ਸਾਲ ਵਿੱਚ 4 ਪੌਂਡ ਭਾਰ ਘਟਾ ਸਕਦੇ ਹਾਂ।

ਬਰਮਿੰਘਮ (ਇੰਗਲੈਂਡ)

**ਟੀ.ਵੀ.ਸੀਰੀਅਲ ਲਈ ਆਈ ਸਹਾਇਤਾ:**

| | |
|---|---|
| 1.ਨਰਿੰਦਰ ਸਿੰਘ ਸੰਗਰੂਰ: | 500/- |
| 2.ਫਗਵਾੜਾ ਇਕਾਈ: | 1000/- |
| 3.ਫਾਜ਼ਿਲਕਾ ਜ਼ੋਨ: | 600/- |
| **ਹਰਿੰਦਰ ਲਾਲੀ ਐਡਵੋਕੇਟ ਸੁਨਾਮ ਰਾਹੀਂ ਆਈ:** | |
| 4. ਜੋਗਿੰਦਰ ਸਿੰਘ ਬ੍ਰੈੱਡਫੋਰਡ: | 500/- |
| 5. ਸੰਤੋਖ਼ ਸਿੰਘ ਪੁਰੇਵਾਲ: | 5000/- |
| 6. ਸਵਰਨ ਕੌਰ, ਸ਼ੇਖ਼ੂਪੁਰਾ: | 500/- |
| 7. ਨਿਰਮਲ ਸਿੰਘ, ਸਰਪੰਚ ਸ਼ੇਖ਼ੂਪੁਰਾ: | 500/- |
| 8. ਰਣਜੀਤ ਸਿੰਘ, ਨੰਬਰਦਾਰ ਸ਼ੇਖ਼ੂਪੁਰਾ: | 500/- |
| 9. ਅਜਮੇਰ ਸਿੰਘ, ਸ਼ੇਖ਼ੂਪੁਰਾ | 100/- |
| 10.ਹਰਨੇਕ ਸਿੰਘ ਸ਼ੇਖ਼ੂਪੁਰਾ: | 100/- |
| 11.ਅਮਰਜੀਤ ਸਿੰਘ ਸ਼ੇਖ਼ੂਪੁਰਾ: | 100/- |
| 12.ਪਾਲ ਸਿੰਘ, ਸਾਬਕਾ ਸਰਪੰਚ ਸ਼ੇਖ਼ੂਪੁਰਾ: | 100/- |
| 13.ਰਜਿੰਦਰ ਰਣਦੇਵ, ਸ਼ੇਖ਼ੂਪੁਰਾ: | 100/- |
| 14.ਭਜਨ ਸਿੰਘ ਖਹਿਰਾ ਸ਼ੇਖ਼ੂਪੁਰਾ: | 100/- |
| 15.ਮਹਿੰਦਰ ਸਿੰਘ, ਸ਼ੇਖ਼ੂਪੁਰਾ: | 100/- |
| 16.ਸੋਹਣ ਸਿੰਘ, ਚਚਰਾਲੀ: | 100/- |
| 17.ਗੁਪਤ ਸਹਾਇਤਾ : | 100/- |

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਸਹਾਇਤਾ ਭੇਜਣ ਵਾਲ਼ੇ ਸੱਜਣਾਂ ਦੀ ਧੰਨਵਾਦੀ ਹੈ।

## ਬੋਲੀਆਂ

*ਅਮਰਜੀਤ,ਆਸਾ ਬੁੱਟਰ*

ਸੁਨਿਆਰ-ਜੋਤਿਸ਼ੀ ਨਾਲ ਢੰਗ ਦੇ,
ਕਰਨ ਕਮਾਈ ਖ਼ਾਸੀ।
ਫ਼ਲਾਣੇ ਦੇ ਨਗ਼ ਅਸਲੀ ਭਾਈ,
ਪਾਂਡਾ ਜਾਵੇ ਆਖੀ।
ਸਰਾਫ਼ ਕਹੇ ਉਹ ਪਾਂਡਾ ਵਧੀਆ,
ਦਸਦਾ ਏ ਨਗ ਰਾਸ਼ੀ।
ਰਗੜੀ ਰਤਨਾਂ ਦੀ,
ਜਨਤਾ ਅੰਧ ਵਿਸ਼ਵਾਸੀ।

******

ਐਡਵੋਕੇਟੀ ਫ਼ੇਲ ਤੇਰੀ ਆ,
ਵੇਖਿਆ ਖ਼ੋਖਾ ਟਿਕਾ ਕੇ।
ਜਿਲ੍ਹੇ ਦਾ ਲੀਡਰ ਜਾਣੂੰ ਤੇਰਾ,
ਵੇਖ਼ ਜੁਗਾੜ ਬਣਾ ਕੇ।
ਸਟੇਜ ਤੇ ਤੈਨੂੰ ਵੱਲ ਬੋਲਣ ਦਾ,
ਪਤਨੀ ਕਹੇ ਸਮਝਾ ਕੇ।
ਛੱਡ ਵਕੀਲੀ ਨੂੰ,
ਬਾਬਾ ਬਣਜਾ ਜਾ ਕੇ। *(ਛਪ ਰਹੀ ਪੁਸਤਕ 'ਚੋਂ)*

**ਜ਼ੋਨ ਬਰਨਾਲਾ: ਇਕਾਈ ਦਿੜ੍ਹਬਾ ਵੱਲੋਂ ਤਰਕਸ਼ੀਲ ਮੇਲਾ:** ਇਕਾਈ ਵੱਲੋਂ ਮੇਲਾ ਕਮੇਟੀ ਦੇ ਸਹਿਯੋਗ ਨਾਲ 10 ਨਵੰਬਰ ਨੂੰ ਮੇਲਾ ਕਰਵਾਇਆ ਗਿਆ ਜਿਸ ਦੀ ਸ਼ੁਰੂਆਤ ਮੂਣਕ ਇਕਾਈ ਦੇ ਮੈਂਬਰ ਬਲਵਿੰਦਰ ਵੱਲੋਂ ਅੱਖਾਂ ਤੇ ਪੱਟੀ ਬੰਨ੍ਹ ਕੇ ਮੋਟਰ ਸਾਇਕਲ ਚਲਾਉਣ ਨਾਲ ਹੋਈ। ਮੇਲੇ ਵਿੱਚ ਪੀਪਲਜ਼ ਥੀਏਟਰ ਪਾਤੜਾਂ ਵੱਲੋਂ ਸੁੱਖੀ ਦੀ ਨਿਰਦੇਸ਼ਨਾ ਹੇਠ ਨਾਟਕ 'ਡੇਰਾ' ਤੇ ਕੋਰੀਓਗ੍ਰਾਫੀ 'ਬਾਬਾ ਵੈਦ ਰੋਗੀਆਂ ਦਾ' ਪ੍ਰਭਾਵਸ਼ਾਲੀ ਢੰਗ ਨਾਲ ਪੇਸ਼ ਕੀਤੇ ਗਏ। ਪ੍ਰਸਿੱਧ ਨਾਟਕਕਾਰ ਗੁਰਸ਼ਰਨ ਭਾਅ ਜੀ ਦੀ ਨਾਟਕ ਟੀਮ ਵੱਲੋਂ 'ਭਗਤ ਸਿੰਘ ਦੀ ਘੋੜੀ' ਤੇ ਪ੍ਰਸਿੱਧ ਨਾਟਕ 'ਭੰਡ ਮਟਕਾ ਚੌਂਕ ਖੇਡੇ ਗਏ' ਖੇਡੇ ਗਏ। ਇਸ ਮੌਕੇ ਤੇ ਗੁਰਸ਼ਰਨ ਭਾਅ ਜੀ ਨੂੰ ਨਗਰ ਪੰਚਾਇਤ ਪ੍ਰਧਾਨ ਜੱਗਾ ਦਾਸ, ਸਾਬਕਾ ਪ੍ਰਧਾਨ ਦਰਸ਼ਨ ਸਿੰਘ ਤੇ ਪੱਲੇਦਾਰ ਯੂਨੀਅਨ ਦੇ ਪ੍ਰਧਾਨ ਨਾਮ ਵੱਲੋਂ ਹਜ਼ਾਰਾਂ ਲੋਕਾਂ ਦੀ ਹਾਜ਼ਰੀ ਵਿੱਚ ਬਸੰਤੀ ਪੱਗ ਤੇ ਮੋਮੈਂਟੋ ਨਾਲ ਸਨਮਾਨਿਤ ਕੀਤਾ ਗਿਆ। ਮੇਲੇ ਦੀ ਸਫਲਤਾ ਲਈ ਸੁਖ਼ਵੀਰ ਘੁਮਾਣ, ਅਵਤਾਰ ਤਾਰੀ, ਸਤਿਗੁਰੂ ਸਿੰਘ, ਗੁਰਪਿਆਰ ਹੈਪੀ, ਸੁਖਵਿੰਦਰ ਵਿਰਕ, ਅਸ਼ਵਨੀ ਕੁਮਾਰ ਪ੍ਰਿੰਸ, ਹਰਬੰਸ ਛਾਜਲੀ ਤੇ ਮਨਪ੍ਰੀਤ ਰਾਣਾ ਨੇ ਭਰਵਾਂ ਸਹਿਯੋਗ ਦਿੱਤਾ। ਮੰਚ ਸੰਚਾਲਨ ਹਰਮੇਸ਼ ਮੇਸ਼ੀ ਨੇ ਕੀਤਾ।

**ਮੇਲਾ ਲਾਡਬੰਜਾਰਾ ਕਲਾਂ:** 17 ਨਵੰਬਰ ਨੂੰ ਇਕਾਈ ਦਿੜ੍ਹਬਾ ਦੇ ਸਹਿਯੋਗ ਨਾਲ ਨੌਜਵਾਨ ਸਭਾ ਵੱਲੋਂ ਨਾਟਕ ਮੇਲਾ ਕਰਵਾਇਆ ਗਿਆ ਜਿਸ ਵਿੱਚ ਪੰਜਾਬ ਨਵ ਚੇਤਨਾ ਮੰਚ ਭਵਾਨੀਗੜ੍ਹ ਵੱਲੋਂ 'ਭੰਡ ਮਟਕਾ ਚੌਂਕ ਆਏ', 'ਸਾੜ੍ਹ ਸਤੀ' ਤੇ 'ਜਦੋਂ ਬੋਹਲ ਰੋਂਦੇ ਹਨ' ਸਫਲ਼ਤਾ ਪੂਰਵਕ ਖੇਡੇ ਗਏ। ਤਰਕਸ਼ੀਲ ਆਗੂ ਹਰਮੇਸ਼ ਮੇਸ਼ੀ ਨੇ ਸ਼ਹੀਦ ਭਗਤ ਸਿੰਘ ਦੇ ਸੁਪਨਿਆਂ ਦਾ ਸਮਾਜ ਸਿਰਜਣ ਲਈ ਵਿਗਿਆਨਕ ਵਿਚਾਰਧਾਰਾ ਅਪਨਾਉਣ ਦੀ ਲੋੜ ਤੇ ਜ਼ੋਰ ਦਿੱਤਾ।

**ਹਰਮੇਸ਼ ਮੇਸ਼ੀ, ਦਿੜ੍ਹਬਾ**

**ਇਕਾਈ ਸੰਗਰੂਰ:**

**ਸ਼ਹੀਦ ਭਗਤ ਸਿੰਘ ਦੀ ਯਾਦ 'ਚ ਸੈਮੀਨਾਰ**

ਸੰਗਰੂਰ ਇਕਾਈ ਵੱਲੋਂ 24 ਦਸੰਬਰ 2006 ਨੂੰ 'ਭਗਤ ਸਿੰਘ ਦੀ ਵਿਚਾਰਧਾਰਾ ਦੀ ਅੱਜ ਦੇ ਸਮੇਂ ਵਿੱਚ ਸਾਰਥਿਕਤਾ' ਵਿਸ਼ੇ ਤੇ ਸੈਮੀਨਾਰ ਕਰਵਾਇਆ ਗਿਆ। ਮੁੱਖ ਬੁਲਾਰੇ ਹੇਮ ਰਾਜ ਸਟੈਨੋ ਨੇ ਆਪਣੀ ਤਕਰੀਰ ਵਿੱਚ ਸਪਸ਼ਟ ਕੀਤਾ ਕਿ ਸੁਸਾਇਟੀ ਦਾ ਮੰਤਵ ਕੇਵਲ ਅੰਧ ਵਿਸ਼ਵਾਸਾਂ ਦਾ ਹਨੇਰਾ ਦੂਰ ਕਰਨਾ ਨਹੀਂ ਬਲਕਿ ਅਮਰ ਸ਼ਹੀਦਾਂ ਦੇ ਸੁਪਨਿਆਂ ਦਾ ਸਮਾਜ ਸਿਰਜਣਾ ਹੈ। ਸੈਮੀਨਾਰ ਦੀ ਪ੍ਰਧਾਨਗੀ ਪੰਜਾਬੀ ਸਾਹਿਤ ਸਭਾ ਦੇ ਸੂਬਾ ਸਕੱਤਰ ਡਾ. ਤੇਜਵੰਤ ਮਾਨ, ਡੀ.ਟੀ.ਐੱਫ਼ ਦੇ ਜਿਲ੍ਹਾ ਸਕੱਤਰ ਤਰਸੇਮ ਲਾਲ, ਤਰਕਸ਼ੀਲ ਸੁਸਾਇਟੀ ਦੇ ਜ਼ੋਨ ਮੁਖੀ ਹਰਦੇਵ ਰਾਠੀ ਤੇ ਇਕਾਈ ਪ੍ਰਧਾਨ ਮਾਸਟਰ ਪਰਮਵੇਦ ਨੇ ਕੀਤੀ ਜਦਕਿ ਡਾ. ਤੇਜਵੰਤ, ਗੁਰਬਖ਼ਸ਼ੀਸ਼ ਸਿੰਘ, ਸੁਖ਼ਵਿੰਦਰ, ਗੁਰਸੇਵਕ, ਤਰਸੇਮ ਲਾਲ ਤੇ ਸ਼ਿੰਗਾਰਾ ਸਿੰਘ ਨੇ ਬਹਿਸ ਵਿੱਚ ਭਾਗ ਲਿਆ। ਸੈਮੀਨਾਰ ਦੀ ਸਫਲਤਾ ਲਈ ਹੋਰਨਾਂ ਤੋਂ ਇਲਾਵਾ ਸੰਜੀਵ ਮਿੰਟੂ, ਸ਼ੀਸ਼ਨ ਕੁਮਾਰ, ਪ੍ਰਿੰਸੀਪਲ ਸ਼ਾਮ ਲਾਲ, ਨਰਦੇਵ ਸਿੰਘ, ਅਮਰੀਕ ਸਿੰਘ ਖ਼ੋਖ਼ਰ, ਹਾਕਮ ਸਿੰਘ ਖਡਿਆਲੀ, ਪਾਲੀ ਰਾਮ, ਮਾ. ਗੁਰਚਰਨ ਆਦਿ ਨੇ ਭਰਵਾਂ ਸਹਿਯੋਗ ਦਿੱਤਾ। ਰਾਮ ਸਰੂਪ, ਗੁਰਸੇਵਕ ਤੇ ਸ਼ਿੰਗਾਰਾ ਸਿੰਘ ਨੇ ਇਨਕਲਾਬੀ ਗੀਤ ਪੇਸ਼ ਕੀਤੇ। ਨਰਿੰਦਰ ਸਿੰਘ, ਵਰਿੰਦਰ ਕੁਮਾਰ, ਦਰਸ਼ਨ ਸਿੰਘ, ਜਸਵੀਰ ਜੱਸੀ, ਤ੍ਰਿਲੋਕੀ ਨਾਥ, ਪ੍ਰਗਟ ਸਿੰਘ, ਕ੍ਰਿਸ਼ਨ ਸਿੰਘ, ਸਰਬਜੀਤ ਤੇ ਸੁਭਾਸ਼ ਚੰਦ ਆਦਿ ਤਰਕਸ਼ੀਲ ਵਰਕਰਾਂ ਨੇ ਵੀ ਆਪਣੀ ਹਾਜ਼ਰੀ ਲਗਵਾਈ।

**ਮਾਸਟਰ ਪਰਮਵੇਦ**

**ਇਕਾਈ ਪਟਿਆਲਾ:** ਇਕਾਈ ਵੱਲੋਂ 'ਧਰਮ, ਮਨੁੱਖ਼ ਉਤਪਤੀ ਤੇ ਵਿਕਾਸ' ਵਿਸ਼ੇ ਤੇ ਸੈਮੀਨਾਰ ਕਰਵਾਇਆ ਗਿਆ ਜਿਸ ਵਿੱਚ ਤਾਰਾ ਵਿਗਿਆਨ ਦੇ ਮਾਹਿਰ ਪ੍ਰੋ. ਅਵਤਾਰ ਸਿੰਘ ਨੇ ਆਖਿਆ ਕਿ ਜੋਤਿਸ਼, ਵਿਗਿਆਨੀਆਂ ਦੀ ਨਕਲ ਮਾਰ ਕੇ ਹੁਣ ਬੋਲਣ ਲੱਗ ਪਿਆ ਹੈ। ਰਾਸ਼ੀਆਂ ਦੀ ਗਿਣਤੀ 12 ਕਹਿਣ ਵਾਲਾ ਜੋਤਿਸ਼ ਇਹ ਵੀ ਨਹੀਂ ਜਾਣਦਾ ਕਿ ਅਸਲ ਵਿੱਚ ਰਾਸ਼ੀਆਂ 83 ਹਨ। ਉਹਨਾਂ ਕਿਹਾ ਕਿ ਅਸੀਂ ਅਸਮਾਨ ਵਿੱਚ ਦਿਖਦੇ ਤਾਰਿਆਂ ਨੂੰ ਛੋਟੇ ਸਮਝਦੇ ਹਾਂ ਪਰ ਅਸਲ ਵਿੱਚ ਲੱਖਾਂ ਕਿਲੋਮੀਟਰ ਦੂਰੀ ਤੇ ਵਿਚਰ ਰਹੇ ਇਹ ਤਾਰੇ ਸੂਰਜ ਤੋਂ ਕਈ ਗੁਣਾ ਵੱਡੇ ਹਨ। ਸੈਮੀਨਾਰ 'ਚ ਬੋਲਦਿਆਂ ਡਾ. ਧਰਮਵੀਰ ਗਾਂਧੀ ਨੇ ਆਖਿਆ ਕਿ ਮਨੁੱਖ਼ ਤੇ ਪਸ਼ੂ ਸਮਾਂਤਰ ਜੀਵਨ ਬਸਰ ਕਰਦੇ ਹਨ। ਪਰ ਮਨੁੱਖ਼ 'ਚ ਇੱਕ ਹੀ ਗੁਣ ਹੈ ਕਿ ਉਹ ਆਪਣਾ ਚੌਗਿਰਦਾ ਸੰਵਾਰ ਕੇ ਰੱਖਣ ਦੇ ਸਮਰੱਥ ਹੈ। ਜੇਕਰ ਮਨੁੱਖ ਪਸ਼ੂ ਤੋਂ ਵੱਖਰਾ ਕੰਮ ਨਹੀਂ ਕਰਦਾ ਤਾਂ ਮਨੁੱਖ ਤੇ ਪਸ਼ੂ ਵਿੱਚ ਕੋਈ ਅੰਤਰ ਨਹੀਂ। ਮਨੋਰੋਗ ਮਾਹਿਰ ਡਾ.ਬਲਵੰਤ ਸਿੱਧੂ ਨੇ ਆਖਿਆ ਕਿ ਬੱਚਾ ਕੋਰਾ ਕਾਗਜ਼ ਹੁੰਦਾ ਹੈ। ਇਸ ਕੋਰੇ ਕਾਗਜ਼ ਤੇ ਵਿਅਕਤੀ ਨੂੰ ਅਜਿਹਾ ਕੁਝ ਨਹੀਂ ਲਿਖਣਾ ਚਾਹੀਦਾ ਜਿਸ ਨਾਲ ਮਨੁੱਖਤਾ ਵੰਡੀ ਜਾਵੇ। ਇਸ ਸੈਮੀਨਾਰ ਵਿੱਚ 12 ਵਿਅਕਤੀਆਂ ਨੇ ਮਰਨ ਉਪਰੰਤ ਆਪਣਾ ਸਰੀਰ ਮੈਡੀਕਲ ਖ਼ੋਜਾਂ ਲਈ ਭੇਂਟ ਕਰਨ ਦਾ ਹਲਫ਼ ਲਿਆ। ਸੁਸਾਇਟੀ ਵੱਲੋਂ ਇਹਨਾਂ ਵਿਅਕਤੀਆਂ ਨੂੰ ਯਾਦਗਾਰੀ ਚਿੰਨ੍ਹ ਦੇ ਕੇ ਸਨਮਾਨਿਤ ਕੀਤਾ ਗਿਆ। ਸੈਮੀਨਾਰ ਦੀ ਪ੍ਰਧਾਨਗੀ ਡਾ. ਮਹਿੰਦਰ ਸਿੰਘ ਵਾਲੀਆ ਨੇ ਕੀਤੀ। ਸੈਮੀਨਾਰ ਦੀ ਸਫਲਤਾ ਲਈ ਹੋਰਨਾਂ ਤੋਂ ਇਲਾਵਾ ਜਨਕਰਾਜ ਰਾਮ ਕੁਮਾਰ, ਚਰਨਜੀਤ ਪਟਵਾਰੀ, ਹਰਚੰਦ ਭਿੰਡਰ, ਲਾਭ ਸਿੰਘ ਤੇ ਰਾਮ ਸਿੰਘ ਬੰਗ ਨੇ ਭਰਵਾਂ ਸਹਿਯੋਗ ਦਿੱਤਾ। ਮੰਚ ਤੋਂ ਲੋਕ ਗਾਇਕ ਸ਼ਿੰਗਾਰਾ ਸਿੰਘ ਚਹਿਲ ਦੀ ਆਡੀਓ ਕੈਸੇਟ 'ਤਰਕਸ਼ੀਲ ਹੇਕਾਂ' ਵੀ ਰਿਲੀਜ਼ ਕੀਤੀ ਗਈ।

**ਰਾਮ ਸਿੰਘ ਬੰਗ**

**ਇਕਾਈ ਰੋਪੜ:** ਇਕਾਈ ਵੱਲੋਂ 20 ਦਸੰਬਰ 2006 ਨੂੰ ਚਮਕੌਰ ਸਾਹਿਬ ਵਿਖੇ ਤਰਕਸ਼ੀਲ ਪ੍ਰੋਗਰਾਮ ਕੀਤਾ ਗਿਆ। ਜਿਸ ਵਿੱਚ ਰਜਿੰਦਰ ਮਾਲਵਾ, ਚਰਨ ਸਿੰਘ ਬੇਲਾ ਤੇ ਪਵਨ ਰੱਤੋਂ ਨੇ ਆਪਣੀਆਂ ਤਕਰੀਰਾਂ ਰਾਹੀਂ ਅੰਧ ਵਿਸ਼ਵਾਸਾਂ ਦਾ ਤਿਆਗ ਕਰਨ ਲਈ ਆਖਿਆ। ਤਰਕਸ਼ੀਲਾਂ ਵੱਲੋਂ ਜਾਦੂ ਦਾ ਸ਼ੋਅ ਵਿਖਾਇਆ ਗਿਆ, ਪੁਸਤਕਾਂ ਦੀ ਸਟਾਲ ਤੇ ਬਲਬੀਰ ਸੈਣੀ, ਹਰਵਿੰਦਰ ਸਿੰਘ ਬੇਲਾ, ਬਲਜੀਤ ਸਿੰਘ, ਦਵਿੰਦਰ ਸਿੰਘ, ਪਰਮਜੀਤ ਸਿੰਘ ਤੇ ਜਤਿੰਦਰ ਜੌਲੀ ਨੇ ਆਪਣੀ ਜ਼ਿੰਮੇਵਾਰੀ ਬਾਖ਼ੂਬੀ ਨਿਭਾਈ।

**ਪਵਨ ਰੱਤੋਂ**



**ਤਰਕਸ਼ੀਲ ਮੇਲਾ-ਸੇਖੂਪੁਰ:** 28 ਦਸੰਬਰ 2006 ਨੂੰ ਸੇਖੂਪੁਰ ਦੇ ਉੱਦਮੀ ਨੌਜਵਾਨਾਂ ਵੱਲੋਂ ਪੰਚਾਇਤ ਦੇ ਸਹਿਯੋਗ ਨਾਲ ਪਹਿਲਾ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿੱਚ ਏਸ਼ੀਅਨ ਰੈਸ਼ਨੇਲਿਸਟ ਸੁਸਾਇਟੀ ਇੰਗਲੈਂਡ ਦੇ ਹੋਣਹਾਰ ਕਾਰਕੁੰਨ ਰਾਜਿੰਦਰ ਦੁੱਲੇ ਨੇ ਮੁੱਖ ਮਹਿਮਾਨ ਦੇ ਤੌਰ ਤੇ ਸ਼ਿਰਕਤ ਕੀਤੀ। ਮੇਲੇ ਦੀ ਸ਼ੁਰੂਆਤ ਹਰਿੰਦਰ ਲਾਲੀ ਵੱਲੋਂ ਅੱਖਾਂ ਤੇ ਪੱਟੀ ਬੰਨ੍ਹ ਕੇ ਮੋਟਰ ਸਾਈਕਲ ਚਲਾਉਣ ਨਾਲ ਹੋਈ। ਮੇਲੇ ਵਿੱਚ ਚੇਤਨਾ ਕਲਾ ਕੇਂਦਰ ਬਰਨਾਲਾ ਦੀ ਨਾਟਕ ਟੀਮ ਵੱਲੋਂ ਹਰਵਿੰਦਰ ਦੀਵਾਨਾ ਦੀ ਨਿਰਦੇਸ਼ਨਾ ਹੇਠ ਪਾਲੀ ਭੁਪਿੰਦਰ ਸਿੰਘ ਦਾ ਲਿਖਿਆ ਨਾਟਕ 'ਮੈਂ ਫਿਰ ਆਵਾਂਗਾ' ਮੇਲੇ ਦਾ ਸਿਖ਼ਰ ਹੋ ਨਿੱਬੜਿਆ। ਗੁਰਵਿੰਦਰ ਬੜੀ ਵੱਲੋਂ ਜਾਦੂ ਦੇ ਸ਼ੋਅ ਪੇਸ਼ ਕੀਤੇ ਗਏ। ਤਰਕਸ਼ੀਲ ਆਗੂ ਰਜਿੰਦਰ ਭਦੌੜ ਤੇ ਸੁਖਦੇਵ ਫਗਵਾੜਾ ਨੇ ਆਪਣੇ ਵਿਚਾਰ ਪੇਸ਼ ਕੀਤੇ। ਭੋਲਾ ਸਿੰਘ ਤੇ ਮਨਤਾਰ ਨੇ ਅਗਾਂਹਵਧੂ ਗੀਤ ਸੁਣਾਏ। ਨਾਟਕ ਟੀਮ ਵੱਲੋਂ 'ਪ੍ਰੇਤ' ਨਾਟਕ ਤੇ ਕੋਰੀਓਗ੍ਰਾਫੀ 'ਮੈਂ ਧਰਤੀ ਪੰਜਾਬ ਦੀ' ਦੀ ਸਫ਼ਲ ਪੇਸ਼ਕਾਰੀ ਕੀਤੀ ਗਈ। ਕਾਮਰੇਡ ਬਲਵੀਰ ਕੰਗ ਨੇ ਦਰਸ਼ਕਾਂ ਨੂੰ ਜੀ ਆਇਆਂ ਆਖਿਆ। ਮੇਲੇ ਦੀ ਸਫਲਤਾ ਲਈ ਸਰਪੰਚ ਨਿਰਮਲ ਸਿੰਘ, ਨੰਬਰਦਾਰ ਰਣਜੀਤ ਸਿੰਘ, ਮਨਦੀਪ, ਅਮਰਜੀਤ, ਜਸਵਿੰਦਰ, ਸੰਤੋਖ਼ ਪੁਰੇਵਾਲ, ਸਵਰਨ ਕੌਰ, ਅਜਮੇਰ ਸਿੰਘ ਤੇ ਹਰਨੇਕ ਸਿੰਘ ਨੇ ਭਰਵਾਂ ਸਹਿਯੋਗ ਦਿੱਤਾ। ਮੰਚ ਸੰਚਾਲਨ ਹਰਿੰਦਰ ਲਾਲੀ ਨੇ ਕੀਤਾ। ਇਸ ਮੌਕੇ ਤੇ ਸੁਸਾਇਟੀ ਵੱਲੋਂ ਤਿਆਰ ਕੀਤੇ ਜਾ ਰਹੇ ਤਰਕਸ਼ੀਲ ਸੀਰੀਅਲ ਲਈ 8 ਹਜ਼ਾਰ ਰੁਪਏ ਦੀ ਸਹਾਇਤਾ ਵੀ ਇਕੱਤਰ ਹੋਈ।

**ਹਰਿੰਦਰ ਲਾਲੀ**

**ਜਲੰਧਰ ਜ਼ੋਨ:**

**ਮੇਲਾ ਰੰਧਾਵਾ ਮਸੰਦਾਂ:** ਪਿੰਡ ਦੀ ਪੰਚਾਇਤ ਵੱਲੋਂ ਪਿੰਡ ਵਾਸੀਆਂ ਤੇ ਪ੍ਰਵਾਸੀ ਭਾਰਤੀਆਂ ਦੇ ਸਹਿਯੋਗ ਨਾਲ ਵਿਸ਼ਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ। ਮੇਲੇ ਤੋਂ ਪਹਿਲਾਂ ਪਿੰਡ ਵਿੱਚ ਕੱਢੀ ਗਈ ਚੇਤਨਾ ਰੈਲੀ ਦੀ ਅਗਵਾਈ ਐਡਵੋਕੇਟ ਹਰਿੰਦਰ ਲਾਲੀ ਨੇ ਕੀਤੀ। ਮੇਲੇ ਵਿੱਚ ਆਜ਼ਾਦ ਰੰਗ ਮੰਚ ਚੱਕ ਦੇਸਰਾਜ ਵੱਲੋਂ ਨਾਟਕ 'ਦੇਵ ਪੁਰਸ਼ ਹਾਰ ਗਏ' ਪ੍ਰਭਾਵਸ਼ਾਲੀ ਢੰਗ ਨਾਲ ਪੇਸ਼ ਕੀਤਾ ਗਿਆ। ਹਰਵਿੰਦਰ ਦੀਵਾਨਾ ਦੀ ਨਿਰਦੇਸ਼ਨਾ ਹੇਠ ਚੇਤਨਾ ਕਲਾ ਕੇਂਦਰ ਬਰਨਾਲਾ ਦੀ ਨਾਟਕ ਟੀਮ ਵੱਲੋਂ 'ਮਿੱਟੀ ਰੁਦਨ ਕਰੇ' ਤੇ 'ਪ੍ਰੇਤ' ਨਾਟਕ ਖੇਡੇ ਗਏ। ਗੁਰਵਿੰਦਰ ਬੜੀ ਨੇ ਜਾਦੂ ਦੇ ਟ੍ਰਿੱਕ ਪੇਸ਼ ਕੀਤੇ। ਮੇਲੇ ਦੀ ਸਫ਼ਲਤਾ ਲਈ ਸ਼ਰਨਜੀਤ ਰੰਧਾਵਾ, ਪਰਮਜੀਤ ਪੰਮ, ਜਸਕਰਨ ਜੱਸਾ, ਛਿੰਦਾ ਸਿੰਘ, ਲਾਡੀ, ਨਵਜੀਤ ਬਬਲੀ, ਮਾਸਟਰ ਸਵਰਨ ਸਿੰਘ, ਰਾਜੂ ਕਪੂਰਥਲਾ, ਜਸਵੀਰ ਪੱਪੀ, ਜਰਨੈਲ ਜਲੰਧਰ ਆਦਿ ਸੱਜਣਾਂ ਨੇ ਭਰਵਾਂ ਸਹਿਯੋਗ ਦਿੱਤਾ।

**ਹਰਿੰਦਰ ਲਾਲੀ**

**ਇਕਾਈ ਖ਼ਰੜ:** ਇਸ ਇਕਾਈ ਵੱਲੋਂ ਜਥੇਬੰਦਕ ਚੇਤਨਾ ਤੇ ਜਥੇਬੰਦੀ ਵਿੱਚ ਕਾਰਜ ਵਿਸ਼ੇ ਤੇ ਵਰਕਸ਼ਾਪ ਲਗਾਈ ਗਈ ਜਿਸ ਦੇ ਮੁੱਖ ਬੁਲਾਰੇ ਚੰਡੀਗੜ੍ਹ ਜ਼ੋਨ ਦੇ ਮੁਖੀ ਜਰਨੈਲ ਕ੍ਰਾਂਤੀ ਤੇ ਮੈਗਜ਼ੀਨ ਵਿਭਾਗ ਦੇ ਮੁਖੀ ਅਜੀਤ ਪ੍ਰਦੇਸੀ ਸਨ। ਵਰਕਸ਼ਾਪ ਦੀ ਸ਼ੁਰੂਆਤ ਵਿੱਚ ਕਾਮਰੇਡ ਭਜਨ ਸਿੰਘ ਨੇ ਹਾਜ਼ਰ ਮੈਂਬਰਾਂ ਨੂੰ ਜੀ ਆਇਆਂ ਆਖਿਆ। ਵੱਖ-ਵੱਖ ਮੈਂਬਰਾਂ ਨੇ ਆਪਣੇ ਤਰਕਸ਼ੀਲ ਬਣਨ ਬਾਰੇ ਵਿਚਾਰ ਰੱਖੇ। ਬੁਲਾਰਿਆਂ ਨੇ ਜਥੇਬੰਦਕ ਚੇਤਨਾ ਲਈ ਅਧਿਐਨ ਦੀ ਲੋੜ ਤੇ ਜ਼ੋਰ ਦਿੱਤਾ। ਉਹਨਾਂ ਕਿਹਾ ਕਿ ਜਥੇਬੰਦੀ ਵਿੱਚ ਕੰਮ ਕਰਨ ਲਈ ਮੈਂਬਰਾਂ ਵਿੱਚ ਸਮਰਪਿਤ ਭਾਵਨਾ ਦਾ ਹੋਣਾ ਬਹੁਤ ਜਰੂਰੀ ਹੈ। ਇਸ ਸਬੰਧੀ ਉਹਨਾਂ ਆਪਣੇ ਤਜਰਬੇ ਵੀ ਸਾਂਝੇ ਕੀਤੇ। ਲਗਭਗ 4 ਘੰਟੇ ਚੱਲੀ ਇਸ ਵਰਕਸ਼ਾਪ ਵਿੱਚ ਪਹੁੰਚੇ ਤਰਕਸ਼ੀਲ ਮੈਂਬਰਾਂ ਅਤੇ ਸਮਰਥਕਾਂ ਦਾ ਅੰਤ ਵਿੱਚ ਗੁਰਮੀਤ ਖਰੜ ਨੇ ਧੰਨਵਾਦ ਕੀਤਾ ਜਦਕਿ ਮੰਚ ਸੰਚਾਲਨ ਲੱਕੀ ਸਕਰੁੱਲਾਂਪੁਰੀ ਨੇ ਕੀਤਾ।

**ਲੱਕੀ ਸਕਰੁੱਲਾਂਪੁਰੀ**

**ਇਕਾਈ ਮੂਣਕ: ਚੇਤਨਾ ਕਾਫ਼ਲਾ:** ਸ਼ਹੀਦ ਭਗਤ ਸਿੰਘ ਦੀ ਜਨਮ ਸ਼ਤਾਬਦੀ ਤੇ ਇਸ ਇਕਾਈ ਨੇ ਹਾਂਡਾ, ਰਾਮਪੁਰਾ, ਗਨੋਟਾ ਆਦਿ ਪਿੰਡਾਂ ਵਿੱਚ ਚੇਤਨਾ ਕਾਫ਼ਲਾ ਕੱਢਿਆ ਜਿਸ ਵਿੱਚ ਜਥੇਬੰਦਕ ਮੁਖੀ ਰਤਨ ਕੁਮਾਰ, ਵਿੱਤ ਵਿਭਾਗ ਮੁਖੀ ਭਗਤ ਰਾਮ, ਮਨੋਰੋਗ ਵਿਭਾਗ ਮੁਖੀ ਰੋਹੀ ਰਾਮ ਨੇ ਸ਼ਹੀਦ ਭਗਤ ਸਿੰਘ ਦੇ ਸੁਪਨਿਆਂ ਬਾਰੇ ਵੱਖ ਵੱਖ ਪਿੰਡਾਂ ਵਿੱਚ ਆਪਣੇ ਵਿਚਾਰ ਪੇਸ਼ ਕੀਤੇ। ਬਲਵਿੰਦਰ ਮੂਣਕ ਵੱਲੋਂ ਜਾਦੂ ਦੇ ਟ੍ਰਿੱਕ ਵਿਖਾਏ ਗਏ, ਦਲਜੀਤ ਰਾਜੂ, ਰੁਪਾਲ, ਕਰਨੈਲ, ਹਰਭਗਵਾਨ ਆਦਿ ਮੈਂਬਰਾਂ ਨੇ ਵੀ ਸ਼ਮੂਲੀਅਤ ਕੀਤੀ।

**ਕਰਨੈਲ ਗਨੋਟਾ**

**ਇਕਾਈ ਲੁਧਿਆਣਾ:** ਇਕਾਈ ਵੱਲੋਂ ਮੁਹੱਲਾ ਮਨਜੀਤ ਨਗਰ ਨੇੜੇ ਬੱਸ ਸਟੈਂਡ ਵਿਖੇ ਪੰਜਾਬ ਸ਼ੋਸ਼ਲ ਸਰਵੈਂਟਸ ਐਸੋਸੀਏਸ਼ਨ ਦੇ ਸੱਦੇ ਤੇ ਹੋਏ ਮੁਹੱਲੇ ਦੇ ਸਮਾਜ ਸੁਧਾਰਕ ਮੇਲੇ ਵਿੱਚ ਜਾਦੂ ਦਾ ਸ਼ੋਅ ਪੇਸ਼ ਕੀਤਾ। ਮੋਹਨਜੀਤ ਥਰੀਕੇ ਦੀ ਅਗਵਾਈ ਹੇਠ ਬਿੱਟੂ ਥਰੀਕੇ ਤੇ ਤ੍ਰਿਲੋਕ ਸਿੰਘ ਨੇ ਜਾਦੂ ਦੇ ਪ੍ਰਭਾਵਸ਼ਾਲੀ ਟ੍ਰਿੱਕ ਵਿਖਾਏ। ਸਮਾਗਮ ਨੂੰ ਜ਼ੋਨ ਮੁਖੀ ਹਰਭਜਨ ਸਿੰਘ ਤੋਂ ਇਲਾਵਾ ਸੀ.ਡੀ.ਪੀ.ਓ. ਰੁਪਿੰਦਰ ਕੌਰ ਨੇ ਵੀ ਸੰਬੋਧਨ ਕੀਤਾ। ਬੁਲਾਰਿਆਂ ਨੇ ਲੋਕਾਂ ਨੂੰ ਅੰਧ ਵਿਸ਼ਵਾਸਾਂ ਤੇ ਸਮਾਜਿਕ ਕੁਰੀਤੀਆਂ ਤੋਂ ਦੂਰ ਰਹਿਣ ਲਈ ਪ੍ਰੇਰਿਆ।

**ਹਰਭਜਨ ਸਿੰਘ, ਜ਼ੋਨ ਮੁਖੀ**

**ਇਕਾਈ ਮਲੋਟ: ਸੈਮੀਨਾਰ:** ਇਕਾਈ ਵੱਲੋਂ ਪਿੰਡ ਰੱਥੜੀਆਂ ਦੇ ਕਮਿਊਨਿਟੀ ਸੈਂਟਰ ਵਿਖੇ 'ਅੰਧਵਿਸ਼ਵਾਸ ਤੇ ਸਾਡਾ ਸਮਾਜ' ਸੈਮੀਨਾਰ ਕਰਵਾਇਆ ਗਿਆ। ਸੈਮੀਨਾਰ ਦੇ ਆਰੰਭ ਵਿੱਚ ਬਖ਼ਸ਼ੀਸ਼ ਰੱਥੜੀਆਂ ਤੇ ਗੁਰਤੇਜ ਅਬੁਲ ਖੁਰਾਣਾ ਵੱਲੋਂ ਤਰਕਸ਼ੀਲ ਗੀਤ ਪੇਸ਼ ਕੀਤੇ ਗਏ। ਸੈਮੀਨਾਰ ਵਿੱਚ ਬੋਲਦਿਆਂ ਰਾਮ ਸਿੰਘ ਨਿਰਮਾਣ ਨੇ ਅੰਧਵਿਸ਼ਵਾਸਾਂ ਨੂੰ ਤਿਆਗ ਕੇ ਤਰਕਸ਼ੀਲ ਸੋਚ ਦੇ ਲੜ ਲੱਗਣ ਲਈ ਆਖਿਆ। ਸੁਖਦੇਵ ਮਲੂਕਪੁਰਾ ਨੇ ਜਾਦੂ ਦੇ ਖੇਲ ਦਿਖਾਏ। ਸੈਮੀਨਾਰ ਵਿੱਚ ਪਿੰਡ ਦੇ ਲੋਕਾਂ ਨੇ ਭਰਵੀਂ ਸ਼ਮੂਲੀਅਤ ਕੀਤੀ। ਮੰਚ ਸੰਚਾਲਨ ਮਾਸਟਰ ਕੁਲਜੀਤ ਨੇ ਕੀਤਾ।

**ਬਿੰਦਰ ਖਿਓਵਾਲੀ**

**ਮੁਕਤਸਰ-ਲੱਖੇਵਾਲੀ ਇਕਾਈ:**

**ਮਾਘੀ ਮੇਲੇ ਤੇ ਤਿੰਨ ਦਿਨਾ ਨਾਟਕ ਮੇਲਾ:**

ਇਕਾਈ ਵੱਲੋਂ ਸ਼ਹੀਦ ਭਗਤ ਸਿੰਘ ਜਨਮ ਸ਼ਤਾਬਦੀ ਨੂੰ ਸਮਰਪਿਤ ਮੁਕਤਸਰ ਮਾਘੀ ਮੇਲੇ ਤੇ 13,14 ਅਤੇ 15 ਜਨਵਰੀ ਨੂੰ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ ਜਿਸ ਵਿੱਚ ਚੇਤਨਾ ਕਲਾ ਕੇਂਦਰ ਬਰਨਾਲਾ ਦੀ ਨਾਟਕ ਟੀਮ ਵੱਲੋਂ ਹਰਵਿੰਦਰ ਦੀਵਾਨਾ ਦੀ ਨਿਰਦੇਸ਼ਨਾ ਹੇਠ ਪਾਲੀ ਭੁਪਿੰਦਰ ਸਿੰਘ ਦਾ ਲਿਖਿਆ ਨਾਟਕ 'ਮੈਂ ਫਿਰ ਆਵਾਂਗਾ'

ਖੇਡਿਆ ਗਿਆ ਜਿਸ ਨੂੰ ਮੇਲੇ ਵਿੱਚ ਆਏ ਹਜ਼ਾਰਾਂ ਲੋਕਾਂ ਨੇ ਸਾਹ ਰੋਕ ਕੇ ਵੇਖਿਆ। ਲੋਕ ਸੰਗੀਤ ਮੰਡਲੀ ਜੀਦਾ ਵੱਲੋਂ ਗੀਤ ਸੰਗੀਤ ਦਾ ਪ੍ਰੋਗਰਾਮ ਪੇਸ਼ ਕੀਤਾ ਗਿਆ। ਚੇਤਨਾ ਨਾਟਕ ਮੰਡਲੀ ਡੋਹਕ ਵੱਲੋਂ ਮਾਸਟਰ ਗੁਰਜਿੰਦਰ ਡੋਹਕ ਦੀ ਅਗਵਾਈ 'ਚ ਕੋਰੀਓਗ੍ਰਾਫੀਆਂ ਤੇ ਨਾਟਕ ਪੇਸ਼ ਕੀਤੇ ਗਏ। ਚੰਡੀਗੜ੍ਹ ਸਕੂਲ ਆਫ਼ ਡਰਾਮਾ ਦੀ ਨਾਟਕ ਟੀਮ ਨੇ ਗੁਰਸ਼ਰਨ ਭਾਅ ਜੀ ਦੀ ਅਗਵਾਈ 'ਚ ਪ੍ਰਸਿੱਧ ਨਾਟਕ 'ਭੰਡ ਮਟਕਾ ਚੌਂਕ ਆਏ', 'ਪੰਜ ਕਲਿਆਣੀ' ਤੇ 'ਬੂਥੀਆਂ' ਖੇਡੇ। ਸੁਖਦੇਵ ਮਲੂਕਪੁਰਾ ਵੱਲੋਂ ਜਾਦੂ ਦੇ ਟ੍ਰਿੱਕ ਪੇਸ਼ ਕੀਤੇ ਗਏ। ਮੰਚ ਸੰਚਾਲਨ ਰਾਮ ਸਵਰਨ ਤੇ ਗੁਰਮੀਤ ਭਲਵਾਨ ਨੇ ਕੀਤਾ। ਇਸ ਮੇਲੇ ਦੀ ਸਫਲਤਾ ਲਈ ਮਲੋਟ, ਗੁਰੂਹਰਸਹਾਏ ਤੇ ਅਬੋਹਰ ਇਕਾਈਆਂ ਨੇ ਵੀ ਯੋਗਦਾਨ ਦਿੱਤਾ। ਮੇਲੇ 'ਚ ਪਰਮਜੀਤ ਗੁਰੂਸਰ, ਚੂਹੜ ਭਲਵਾਨ, ਡਾ.ਦਰਸ਼ਨ ਸਿੰਘ, ਗੁਰਦੀਪ ਕੋਟਭਾਈ, ਪ੍ਰਵੀਨ ਜੰਡ ਵਾਲਾ, ਕੁਲਦੀਪ ਕਰਮਗੜ੍ਹ, ਜਗਜੀਤ ਚੁੱਘਾ, ਰਾਜਨ, ਰਣਜੀਤ ਮੋਠਾਂਵਾਲੀ, ਮਾਸਟਰ ਕੁਲਜੀਤ, ਜਗਦੀਪ ਸੰਗੂਧੋਣ, ਬਲਦੇਵ ਲੱਧੂਵਾਲਾ ਤੇ ਸਰਪੰਚ ਗੁਰਮੀਤ ਸਿੰਘ ਸ਼ੇਖ਼ਰ ਨੇ ਆਪਣਾ ਭਰਵਾਂ ਯੋਗਦਾਨ ਦਿੱਤਾ। ਫ਼ੰਡ ਮੁਹਿੰਮ ਵਿੱਚ ਪਰਮਜੀਤ ਗੁਰੂਸਰ, ਡਾ.ਅੰਮ੍ਰਿਤਪਾਲ ਸਿੰਘ ਬਰਾੜ, ਬਲਜੀਤ ਸਿੰਘ ਚਾਵਲਾ, ਗੁਰਮੀਤ ਭਲਵਾਨ ਤੇ ਗੁਰਦੀਪ ਕੋਟਭਾਈ ਨੇ ਹਿੱਸਾ ਪਾਇਆ। ਮੇਲੇ ਵਿੱਚ ਲਗਾਈ ਗਈ ਸਟਾਲ ਤੋਂ ਲੋਕਾਂ ਨੇ ਵੱਡੀ ਗਿਣਤੀ ਵਿੱਚ ਤਰਕਸ਼ੀਲ ਤੇ ਅਗਾਂਹਵਧੂ ਸਾਹਿਤ ਖਰੀਦਿਆ।

**ਗੁਰਮੀਤ ਭਲਵਾਨ**

**ਇਕਾਈ ਮੂਣਕ:** ਇਸ ਇਕਾਈ ਵੱਲੋਂ ਸਥਾਨਕ ਸ਼ਹੀਦ ਊਧਮ ਸਿੰਘ ਸਟੇਡੀਅਮ ਵਿੱਚ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਦੀ ਜਨਮ ਸ਼ਤਾਬਦੀ ਨੂੰ ਸਮਰਪਿਤ 28 ਜਨਵਰੀ ਨੂੰ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿੱਚ ਵਿਗਿਆਨਕ ਸੋਚ ਨੂੰ ਉਭਾਰਦੇ ਹੋਏ ਨਾਟਕ 'ਡੇਰਾ', 'ਨਮੋਲੀਆਂ' ਤੇ 'ਝਨਾਂ ਦੇ ਪਾਣੀ' ਖੇਡੇ ਗਏ। ਜਾਦੂ ਦੇ ਟ੍ਰਿੱਕ ਫਰਿਆਦ ਸਨਿਆਣਾ ਤੇ ਸਾਥੀਆਂ ਵੱਲੋਂ ਵਿਖਾਏ ਗਏ। ਕੋਰੀਓਗ੍ਰਾਫੀ 'ਚੋਰਾਂ ਦੇ ਵੱਸ ਪੈ ਕੇ, ਭਾਰਤ ਮਾਂ ਕੁਰਲਾਉਂਦੀ ਐ..' ਲੋਕ ਮਨਾਂ ਤੇ ਅਮਿੱਟ ਛਾਪ ਛੱਡ ਗਈ। ਮੁੱਖ ਬੁਲਾਰੇ ਰਾਜਿੰਦਰ ਭਦੌੜ ਨੇ ਅੰਧ ਵਿਸ਼ਵਾਸਾਂ ਅਤੇ ਵਹਿਮਾਂ ਭਰਮਾਂ ਨੂੰ ਛੱਡ ਕੇ ਵਿਗਿਆਨਕ ਸੋਚ ਦਾ ਧਾਰਨੀ ਬਣਨ ਦਾ ਬੜੇ ਹੀ ਪ੍ਰਭਾਵਸ਼ਾਲੀ ਢੰਗ ਨਾਲ ਤਕਰੀਰ ਕੀਤੀ। ਹਰੀ ਸਿੰਘ ਤਰਕ ਤੇ ਰਾਜਾ ਰਾਮ ਹੰਡਿਆਇਆ ਨੇ ਵੀ ਲੋਕਾਂ ਨੂੰ ਸੰਬੋਧਨ ਕੀਤਾ। ਐਡਵੋਕੇਟ ਹਰਿੰਦਰ ਲਾਲੀ ਨੇ ਧਾਰਮਿਕ ਅਦਾਰਿਆਂ ਵੱਲੋਂ ਹਾਈਕੋਰਟ ਦੇ ਆਦੇਸ਼ਾਂ ਦੀ ਉਲੰਘਣਾ ਕਰਨ ਵਾਲੇ ਕਾਰਜਾਂ ਦਾ ਜ਼ਿਕਰ ਕੀਤਾ। ਮੰਚ ਸੰਚਾਲਨ ਮਾਸਟਰ ਰੋਹੀਰਾਮ ਨੇ ਕੀਤਾ। ਮੇਲੇ ਦੀ ਸਫ਼ਲਤਾ ਲਈ ਰਤਨ ਕੁਮਾਰ ਭਗਤ ਰਾਮ, ਗੁਰਮੇਲ ਸਿੰਘ, ਮਹਿੰਦਰ ਮੂਣਕ, ਪ੍ਰੇਮ ਮੂਣਕ, ਰੋਸ਼ਨ ਸਿੰਘ , ਦਿਲਜੀਤ ਰਾਜੂ, ਹਰਜੀਤ ਘੁੱਲੀ, ਗੁਰਦੀਪ ਚੂੜਲ ਕਲਾਂ, ਹਰਚਰਨ ਤੇ ਡਾ.ਸੁਰੇਸ਼ ਨੇ ਦਿਨ ਰਾਤ ਮਿਹਨਤ ਕੀਤੀ। ਤਰਕਸ਼ੀਲ ਸਾਹਿਤ ਦੀ ਸਟਾਲ ਤੇ ਰਾਜਿੰਦਰ ਸ਼ਰਮਾ ਤੇ ਹਰਭਗਵਾਨ ਨੇ ਨਿਭਾਈ।

**ਜਨਮ ਦਿਨ ਤੇ ਸਮਾਗਮ:** 3 ਫਰਵਰੀ 07 ਨੂੰ ਤਰਕਸ਼ੀਲ ਆਗੂ ਕਰਨੈਲ ਗਨੋਟਾ ਨੇ ਆਪਣੀ ਬੇਟੀ ਰੋਜ਼ੀ ਦਾ ਜਨਮ ਦਿਨ ਸੁਸਾਇਟੀ ਦੇ ਆਗੂ ਰਤਨ ਕੁਮਾਰ, ਮਾਸਟਰ ਰੋਹੀ ਰਾਮ, ਰਾਜਿੰਦਰ,ਤਰਸੇਮ ਮੂਣਕ, ਚਮਕੌਰ, ਕਿਸਾਨ ਆਗੂ ਬਲਵੀਰ ਜਲੂਰ, ਗੁਰਤੇਜ, ਹਰਭਗਵਾਨ ਮੂਣਕ ਤੋਂ ਜਗਦੀਸ਼ ਹਾਂਡਾ, ਭੋਲਾ ਸਿੰਘ, ਹੰਸ ਰਾਜ, ਜਰਨੈਲ ਗਨੋਟਾ ਦੀ ਹਾਜ਼ਰੀ ਵਿੱਚ ਸਾਦੇ ਢੰਗ ਨਾਲ ਮਨਾਇਆ ਤੇ ਇਸ ਮੌਕੇ ਤੇ ਹਾਜ਼ਰ ਆਗੂਆਂ ਨੇ. ਲੋਕ ਚੇਤਨਾ ਤੇ ਸਮਾਜ ਦੇ ਭਲੇ ਲਈ ਵਧੇਰੇ ਸਰਗਰਮੀ ਨਾਲ ਕੰਮ ਕਰਨ ਦਾ ਅਹਿਦ ਲਿਆ।

**ਕਰਨੈਲ ਗਨੋਟਾ**

**ਇਕਾਈ ਸੁਨਾਮ:** ਇਲਾਕੇ ਦੇ ਕੁਝ ਸਮਾਜ ਸੇਵੀ ਲੋਕਾਂ ਦੀ ਪਹਿਲ ਕਦਮੀ ਤੇ ਭਾਰਤ ਦੀ ਮਾਣਯੋਗ ਸੁਪਰੀਮ ਕੋਰਟ ਵੱਲੋਂ ਸਾਲ 2005 ਵਿੱਚ ਪਾਸ ਕੀਤੇ ਗਏ ਫੈਸਲੇ ਨੂੰ ਲਾਗੂ ਕਰਵਾਉਣ ਲਈ ਧਾਰਮਿਕ ਸੰਸਥਾਵਾਂ ਵੱਲੋਂ ਕੀਤੇ ਜਾ ਰਹੇ ਸ਼ੋਰ ਪ੍ਰਦੂਸ਼ਣ ਬੰਦ ਕਰਵਾਉਣ ਲਈ ਸਥਾਨਕ ਦੀਵਾਨੀ ਅਦਾਲਤ ਦਾ ਦਰਵਾਜ਼ਾ ਖ਼ੜਕਾਇਆ ਗਿਆ ਹੈ। ਮੰਦਰਾਂ, ਗੁਰਦੁਆਰਿਆਂ, ਮੈਰਿਜ ਪੈਲੇਸਾਂ, ਜਗਰਾਤਿਆਂ ਦੇ ਲਾਊਡ ਸਪੀਕਰਾਂ ਤੇ ਪ੍ਰੈਸ਼ਰ ਹਾਰਨਾਂ ਆਦਿ ਵੱਲੋਂ ਪਾਏ ਜਾ ਰਹੇ ਕੰਨ ਪਾੜਵੇਂ ਸ਼ੋਰ ਪ੍ਰਦੂਸ਼ਣ ਨੂੰ ਨਕੇਲ ਪਾ ਕੇ ਵਿਦਿਆਰਥੀਆਂ, ਬਜ਼ੁਰਗਾਂ, ਮਰੀਜ਼ਾਂ ਤੇ ਆਮ ਲੋਕਾਂ ਨੂੰ ਰਾਹਤ ਦਿਵਾਉਣ ਵਾਸਤੇ ਸੰਤੋਸ਼ ਕੁਮਾਰ ਮਿੱਤਲ , ਬਿਰਜ ਲਾਲ ਵਾਸੀ ਸੁਨਾਮ ਤੇ ਹਰਮੇਸ਼ ਮੇਸ਼ੀ ਵਾਸੀ ਦਿੜ੍ਹਬਾ ਵੱਲੋਂ ਐਡਵੋਕੇਟ ਹਰਿੰਦਰ ਲਾਲੀ ਦੀ ਅਗਵਾਈ ਵਿੱਚ ਬਲਦੇਵ ਕ੍ਰਿਸ਼ਨ ਧਰਮਗੜ੍ਹ, ਰਿਸ਼ਵਜੀਤ ਮਾਨਸ਼ਾਹੀਆ, ਬਚਿੱਤਰ ਸਿੰਘ ਸਿੱਧੂ, ਤਰਲੋਕ ਸਿੰਘ ਤੇ ਮਿੱਤ ਸਿੰਘ ਜਲਾਲ ਤੇ ਅਧਾਰਤ ਵਕੀਲਾਂ ਦੇ ਪੈਨਲ ਵੱਲੋਂ ਸਥਾਨਕ ਸਿਵਲ ਜੱਜ ਜੂਨੀਅਰ ਡਿਵੀਜ਼ਨ ਸ.ਜਗਦੀਪ ਸਿੰਘ ਮਹਿਰੋਕ ਦੀ ਅਦਾਲਤ ਵਿੱਚ ਮੁਕੱਦਮਾ ਪੇਸ਼ ਕਰਕੇ ਸੁਪਰੀਮ ਕੋਰਟ ਵੱਲੋਂ ਸਾਲ 2005 ਵਿੱਚ ਪਾਸ ਕੀਤੇ ਗਏ ਫੈਸਲੇ ਨੂੰ ਲਾਗੂ ਕਰਨ ਲਈ ਸ਼ੋਰ ਪ੍ਰਦਰਸ਼ਨ ਬੰਦ ਕਰਨ ਦੀ ਗੁਹਾਰ ਲਗਾਈ ਗਈ ਹੈ। ਇਸ ਮੁਕੱਦਮੇ ਦੀ ਸੁਣਵਾਈ ਕਰਦੇ ਹੋਏ ਮਾਣਯੋਗ ਅਦਾਲਤ ਨੇ ਪੰਜਾਬ ਸਰਕਾਰ, ਐੱਸ.ਡੀ.ਐੱਮ.ਸੁਨਾਮ, ਤਹਿਸੀਲਦਾਰ ਸੁਨਾਮ, ਡੀ.ਐੱਸ.ਪੀ.ਸੁਨਾਮ, ਈ.ਓ. ਨਗਰ ਕੌਂਸਲ ਸੁਨਾਮ, ਐੱਸ.ਐੱਚ.ਓ.ਥਾਣਾ ਸਦਰ ਸੁਨਾਮ, ਐੱਸ.ਐੱਚ.ਓ. ਥਾਣਾ ਸਿਟੀ ਤੇ ਐੱਸ.ਐੱਚ.ਓ. ਦਿੜ੍ਹਬਾ ਨੂੰ 15 ਮਾਰਚ 2007 ਤੱਕ ਅਦਾਲਤ ਵਿੱਚ ਪੇਸ਼ ਹੋਣ ਦੇ ਹੁਕਮ ਜਾਰੀ ਕੀਤੇ।

**ਐਡਵੋਕੇਟ ਹਰਿੰਦਰ ਲਾਲੀ**

**ਇਕਾਈ ਖ਼ੰਨਾ:** ਇਕਾਈ ਵੱਲੋਂ ਯੁਵਕ ਸੇਵਾਵਾਂ ਕਲੱਬ ਫ਼ਤਹਿਗੜ੍ਹ ਨਿਊਆਂ ਦੇ ਸਹਿਯੋਗ ਨਾਲ ਇਸ ਪਿੰਡ ਵਿੱਚ ਨਾਟਕ ਮੇਲਾ ਕਰਵਾਇਆ ਗਿਆ ਜਿਸ ਵਿੱਚ ਪੰਜਾਬ ਦੇ ਪ੍ਰਸਿੱਧ ਨਾਟਕਕਾਰ ਗੁਰਸ਼ਰਨ ਸਿੰਘ ਨੇ ਆਪਣੀ ਨਾਟਕ ਟੀਮ ਨਾਲ 'ਪੰਜ ਕਲਿਆਣੀ', ਭੰਡ ਮਟਕਾ ਚੌਂਕ ਆਏ' ਤੇ 'ਰੰਗ ਦੇ ਬਸੰਤੀ ਚੋਲਾ' ਨਾਟਕ ਖੇਡੇ ਗਏ। ਉਹਨਾਂ ਆਪਣੇ ਸੰਬੋਧਨ ਵਿੱਚ ਆਖਿਆ ਕਿ ਅਜੇ ਸ਼ਹੀਦ ਭਗਤ ਸਿੰਘ ਦੇ ਸੁਪਨਿਆਂ ਦਾ ਸਮਾਜ ਨਹੀਂ ਆਇਆ। ਇਸ ਲਈ ਸਾਨੂੰ ਅਮਰ ਸ਼ਹੀਦਾਂ ਦੇ ਸੁਪਨਿਆਂ ਨੂੰ ਸਾਕਾਰ ਕਰਨ ਲਈ ਯਤਨ ਤੇਜ਼ ਕਰਨੇ ਚਾਹੀਦੇ ਹਨ। ਨਾਟਕ ਮੇਲੇ ਦੌਰਾਨ ਮੋਹਨਜੀਤ ਥਰੀਕੇ ਤੇ ਹਰਚੰਦ ਸਿੰਘ ਨੇ ਜਾਦੂ ਦੇ ਟ੍ਰਿੱਕ ਵਿਖਾ ਕੇ ਲੋਕਾਂ ਨੂੰ ਭਰਮ ਭੁਲੇਖਿਆਂ ਤੋਂ ਸੁਚੇਤ ਕੀਤਾ। ਮੇਲੇ ਨੂੰ ਜ਼ੋਨ ਪ੍ਰਧਾਨ ਹਰਭਜਨ ਸਿੰਘ ਤੇ ਪ੍ਰੋ.ਜਗਮੋਹਣ ਸਿੰਘ ਨੇ ਵੀ ਸੰਬੋਧਨ ਕੀਤਾ।

**ਰਾਕੇਸ਼ ਕੁਮਾਰ, ਖ਼ੰਨਾ**



**ਇਕਾਈ ਖ਼ੀਵਾ ਕਲਾਂ:** ਇਕਾਈ ਵੱਲੋਂ ਸ਼ਹੀਦ ਭਗਤ ਸਿੰਘ ਦੀ ਜਨਮ ਸ਼ਤਾਬਦੀ ਨੂੰ ਸਮਰਪਿਤ ਮੇਲੇ ਦਾ ਆਯੋਜਨ ਕੀਤਾ ਗਿਆ ਜਿਸ ਵਿੱਚ ਲੋਕ ਕਲਾ ਮੰਚ ਮੁੱਲਾਂਪੁਰ ਦੀ ਨਾਟਕ ਟੀਮ ਵੱਲੋਂ ਹਰਕੇਸ਼ ਚੌਧਰੀ ਦੀ ਨਿਰਦੇਸ਼ਨਾ ਹੇਠ ਭਗਤ ਸਿੰਘ ਦੇ ਸੁਪਨਿਆਂ ਨਾਲ ਸਬੰਧਤ ਨਾਟਕ 'ਮੈਂ ਫਿਰ ਆਵਾਂਗਾ' ਸਫ਼ਲਤਾ ਪੂਰਵਕ ਖੇਡਿਆ ਗਿਆ। ਇਸ ਤੋਂ ਇਲਾਵਾ ਨਾਟਕ 'ਪ੍ਰੇਤ' ਤੇ ਕੋਰੀਓਗ੍ਰਾਫ਼ੀਆਂ 'ਕੁੜੀਆਂ' ਤੇ 'ਚੋਰਾਂ ਦੇ ਵਸ ਪੈ ਕੇ, ਭਾਰਤ ਮਾਂ ਕੁਰਲਾਉਂਦੀ ਐ....' ਪੇਸ਼ ਕੀਤੀਆਂ ਗਈਆਂ ਜਿਹੜੀਆਂ ਦਰਸ਼ਕਾਂ ਦੇ ਮਨਾਂ ਨੂੰ ਝੰਜੋੜ ਗਈਆਂ। ਤਰਕਸ਼ੀਲ ਆਗੂਆਂ ਬਲਵੀਰ ਚੰਦ ਲੌਂਗੋਵਾਲ ਤੇ ਗੁਰਦਰਸ਼ਨ ਮੰਢਾਲੀ ਨੇ ਲੋਕਾਂ ਦੇ ਇਕੱਠ ਨੂੰ ਸੰਬੋਧਨ ਕਰਦਿਆਂ ਵਿਗਿਆਨਕ ਸੋਚ ਤੇ ਪਹਿਰਾ ਦੇਣ ਲਈ ਪ੍ਰੇਰਿਆ। ਮੇਲੇ ਦੀ ਸ.ਫਲਤਾ ਲਈ ਹਰਬਲ ਭਿੰਦਾ, ਵਰਿੰਦਰ ਟੀਨਾ, ਅੰਮ੍ਰਿਤ ਰਿਸ਼ੀ, ਸੁਖਜੀਤ ਜੀਤੀ, ਜਸਬੀਰ ਨੇ ਦਿਨ ਰਾਤ ਮਿਹਨਤ ਕੀਤੀ ਜਦਕਿ ਅਮਰੀਕ ਸਿੰਘ ਸਰਪੰਚ, ਨਾਜਰ ਸਿੰਘ ਪ੍ਰਧਾਨ, ਹਿੰਮਤ ਸਿੰਘ ਮੈਨੇਜਰ, ਪ੍ਰੀਤ, ਜਰਨੈਲ ਸਿੰਘ,ਲਾਲ ਸਿੰਘ, ਪਰਮਿੰਦਰ ਖ਼ੀਵਾ, ਦਰਸ਼ਨ ਸਿੰਘ, ਰਵਿੰਦਰ, ਕੇਵਲ, ਹਰਦੀਪ, ਰੂਪ ਸਿੰਘ, ਬੱਬੂ, ਮੱਖਣ ਸਿੰਘ, ਤਰਸੇਮ ਸਿੰਘ ਤੇ ਮਨਪ੍ਰੀਤ ਨੇ ਵਿਸ਼ੇਸ਼ ਯੋਗਦਾਨ ਪਾਇਆ।

**ਹਰਬਲ ਭਿੰਦਾ**

**ਇਕਾਈ ਸੁਧਾਰ:** ਇਕਾਈ ਵੱਲੋਂ ਜੀ.ਐੱਚ.ਜੀ. ਖ਼ਾਲਸਾ ਕਾਲਿਜ ਆਫ਼ ਐਜੂਕੇਸ਼ਨ ਸੁਧਾਰ ਵਿਖੇ ਲਗਾਏ ਗਏ ਐੱਨ.ਐੱਸ.ਐੱਸ. ਕੈਂਪ ਦੌਰਾਨ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਵਿਦਿਆਰਥੀਆਂ ਨੂੰ ਸੰਬੋਧਨ ਕਰਦਿਆਂ ਤਰਕਸ਼ੀਲ ਆਗੂ ਰਾਮ ਪ੍ਰਸ਼ਾਦ ਨੇ ਆਖਿਆ ਕਿ ਅੰਧ ਵਿਸ਼ਵਾਸ ਸਮਾਜ ਨੂੰ ਲੱਗਿਆ ਹੋਇਆ ਘੁਣ ਹੈ ਜਿਹੜਾ ਮਾਨਵੀ ਵਿਕਾਸ ਦੇ ਰਸਤੇ ਵਿੱਚ ਵੱਡੀ ਰੁਕਾਵਟ ਹੈ। ਇਸ ਲਈ ਸਾਨੂੰ ਅੰਧ ਵਿਸ਼ਵਾਸ ਤੋਂ ਮੁਕਤ ਸਮਾਜ ਸਿਰਜਣ ਲਈ ਯਤਨ ਜੁਟਾਉਣੇ ਚਾਹੀਦੇ ਹਨ। ਹਰਚੰਦ ਸਿੰਘ ਤੇ ਮੋਹਣਜੀਤ ਥਰੀਕੇ ਨੇ ਜਾਦੂ ਦੇ ਖ਼ੇਲ ਵਿਖਾ ਕੇ ਵਿਦਿਆਰਥੀਆਂ ਨੂੰ ਸਪਸ਼ਟ ਕੀਤਾ ਕਿ ਜਾਦੂ ਮਹਿਜ਼ ਇੱਕ ਕਲਾ ਹੈ। ਗੁਰਮੇਲ ਸਿੰਘ ਵੱਲੋਂ ਲਗਾਈ ਗਈ ਤਰਕਸ਼ੀਲ ਪੁਸਤਕ ਪ੍ਰਦਰਸ਼ਨੀ ਤੋਂ ਵਿਦਿਆਰਥੀਆਂ ਨੇ ਸਾਹਿਤ ਖਰੀਦਿਆ। ਪ੍ਰੋਗਰਾਮ ਦੇ ਅੰਤ ਤੇ ਪ੍ਰਿੰਸੀਪਲ ਐੱਚ.ਐੱਸ.ਬਰਾੜ, ਕੈਂਪ ਇੰਚਾਰਜ ਡਾ.ਅਜੀਤ ਸਿੰਘ ਤੇ ਮੈਡਮ ਮਨੂੰ ਚੱਡਾ ਨੇ ਤਰਕਸ਼ੀਲ ਮਿਸ਼ਨ ਦੀ ਸ਼ਲਾਘਾ ਕਰਦਿਆਂ ਆਉਣ ਵਾਲੇ ਸਮੇਂ ਵਿੱਚ ਸਹਿਯੋਗ ਦੇਣ ਦਾ ਵਾਅਦਾ ਕੀਤਾ।

**ਕਰਨੈਲ ਸਿੰਘ, ਸੁਧਾਰ**

**ਇਕਾਈ ਬਠਿੰਡਾ:** ਜੱਸੀ ਬਾਗ ਵਾਲੀ ਦੇ ਇਤਿਹਾਸਕ ਮੇਲੇ ਤੇ ਬਠਿੰਡਾ ਇਕਾਈ ਵੱਲੋਂ ਸਟੇਜ਼ ਲਾ ਕੇ ਜਾਦੂ ਸ਼ੋਅ ਵਿਖਾਏ ਗਏ ਤੇ ਲੋਕਾਂ ਨੂੰ ਤਰਕਸ਼ੀਲ ਸੋਚ ਨਾਲ ਜੁੜਨ ਲਈ ਪ੍ਰੇਰਿਆ ਗਿਆ। ਜਾਦੂ ਦੇ ਖ਼ੇਲ ਸੁਰਿੰਦਰ ਕੁਮਾਰ ਤੇ ਬਿੰਦਰ ਫੁੱਲੋ ਮਿੱਠੀ ਨੇ ਵਿਖਾਏ। ਬਿਕਰਮਜੀਤ, ਮਾਸਟਰ ਗਿਆਨ ਸਿੰਘ, ਬਲਜਿੰਦਰ ਸਿੰਘ ਤੇ ਹਰਿੰਦਰ ਨੇ ਪੁਸਤਕਾਂ ਦੀ ਸਟਾਲ ਤੇ ਜ਼ਿੰਮੇਵਾਰੀ ਨਿਭਾਈ। ਮੰਚ ਸੰਚਾਲਨ ਬਲਵੀਰ ਸਿੰਘ ਨੇ ਕੀਤਾ।

**ਤਰਕਸ਼ੀਲ ਪ੍ਰੋਗਰਾਮ:** ਵੈਲਫੇਅਰ ਸੁਸਾਇਟੀ ਭੀਸੀਆਣਾ ਵੱਲੋਂ ਕਰਵਾਏ ਗਏ ਨਾਟਕ ਮੇਲੇ ਤੇ ਸ਼ਹੀਦ ਭਗਤ ਸਿੰਘ ਦੀ ਯਾਦ ਵਿੱਚ ਯੁਵਕ ਭਲਾਈ ਕਲੱਬ ਚੁੱਘੇ ਕਲਾਂ ਵੱਲੋਂ ਕਰਵਾਏ ਗਏ ਨਾਟਕ ਮੇਲੇ ਵਿੱਚ ਬਠਿੰਡਾ ਇਕਾਈ ਵੱਲੋਂ ਪੁਸਤਕ ਪ੍ਰਦਰਸ਼ਨੀ ਲਗਾਈ ਗਈ। ਰਾਮ ਸਿੰਘ ਨਿਰਮਾਣ ਤੇ ਭੂਰਾ ਸਿੰਘ ਮਹਿਮਾ ਸਰਜਾ ਨੇ ਲੋਕਾਂ ਨੂੰ ਤਰਕਸ਼ੀਲ ਸੋਚ ਦਾ ਪੱਲਾ ਫੜ੍ਹਨ ਲਈ ਪ੍ਰੇਰਿਆ।

**ਰਾਮ ਸਿੰਘ ਨਿਰਮਾਣ**

**ਇਕਾਈ ਅੱਡਾ ਸਰਾਂ:** ਇਕਾਈ ਦੇ ਮੈਂਬਰ ਸੰਤੋਖ਼ ਸਿੰਘ ਦੇ ਪਿਤਾ ਚੌਧਰੀ ਨਰੰਜਣ ਦਾਸ ਦੇ ਸ਼ਰਧਾਂਜਲੀ ਸਮਾਗਮ ਤੇ ਤਰਕਸ਼ੀਲ ਆਗੂ ਸਰਪੰਚ ਨਗਿੰਦਰ ਸਿੰਘ ਨੇ ਲੋਕਾਂ ਨੂੰ ਸੰਬੋਧਨ ਕਰਦਿਆਂ ਬੇਲੋੜੀਆਂ ਰਸਮਾਂ ਨੂੰ ਤਿਆਗਣ ਤੇ ਵਹਿਮਾਂ ਭਰਮਾਂ ਤੋਂ ਉੱਪਰ ਉੱਠ ਕੇ ਵਿਗਿਆਨਕ ਸੋਚ ਅਪਨਾਉਣ ਦਾ ਸੱਦਾ ਦਿੱਤਾ। ਇਸ ਸ਼ੋਕ ਸਮਾਗਮ ਵਿੱਚ ਹਰਦੀਪ ਖੁੱਡਾ, ਰਾਮ ਲੁਭਾਇਆ, ਡਾ.ਬਿਕਰਮਜੀਤ ਸਿੰਘ ਰਾਵੀ, ਡਾ.ਦੀਦਾਰ ਸਿੰਘ, ਸਰਵਨ ਸਿੰਘ ਨੂਰਪੁਰ ਤੇ ਭੁਪਿੰਦਰ ਸਿੰਘ ਭੂੰਗਾ ਵੀ ਸ਼ਾਮਲ ਹੋਏ।

**ਇਕਾਈ ਮਜੀਠਾ-ਕੱਥੂਨੰਗਲ:** ਲੋਕਾਂ ਨੂੰ ਗੁੰਮਰਾਹ ਕਰਨ ਵਾਲਾ ਪਿੰਡ ਭੋਮਾ ਦਾ ਅਖੌਤੀ ਬਾਬਾ ਲੱਖਾ ਤਰਕਸ਼ੀਲਾਂ ਸਾਹਮਣੇ ਗੋਢੇ ਟੇਕ ਗਿਆ। ਉਸ ਨੇ ਪਿੰਡ ਦੇ ਵਸਨੀਕ ਮੱਖਣ ਸਿੰਘ ਦੇ ਪਰਿਵਾਰ ਤੇ ਤਵੀਤ ਦੇਣ ਦਾ ਦੋਸ਼ ਲਗਾਇਆ। ਅੰਧਵਿਸ਼ਵਾਸੀ ਲੋਕ ਇਸ ਪਰਿਵਾਰ ਨੂੰ ਨਫ਼ਰਤ ਕਰਨ ਲੱਗ ਪਏ। ਮੱਖਣ ਸਿੰਘ ਵੱਲੋਂ ਤਰਕਸ਼ੀਲ ਸੁਸਾਇਟੀ ਕੋਲ ਪਹੁੰਚ ਕਰਨ ਤੇ ਇਕਾਈ ਦੇ ਆਗੂਆਂ ਨੇ ਅਖੌਤੀ ਬਾਬੇ ਨੂੰ ਚਮਤਕਾਰ ਵਿਖਾਉਣ ਲਈ 8 ਦਿਨਾਂ ਦਾ ਨੋਟਿਸ ਦਿੱਤਾ ਪ੍ਰੰਤੂ ਸਮਾਂ ਆਉਣ ਤੇ ਅਖੌਤੀ ਬਾਬਾ ਤਰਕਸ਼ੀਲਾਂ ਦੀ ਚੁਣੌਤੀ ਸਾਹਮਣੇ ਈਨ ਮੰਨ ਗਿਆ ਤੇ ਉਸ ਨੇ ਅੱਗੇ ਤੋਂ ਇਹ ਧੰਦਾ ਨਾ ਕਰਨ ਦਾ ਵਾਅਦਾ ਕੀਤਾ।

**ਕੁਲਦੀਪ ਭੋਮਾ**

**ਮੋਹਾਲੀ ਇਕਾਈ ਨੇ 'ਤਰਕਸ਼ੀਲ ਦਫ਼ਤਰ' ਖੋਲ੍ਹਿਆ**

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਮੋਹਾਲੀ ਇਕਾਈ ਵੱਲੋਂ 28 ਜਨਵਰੀ 2007 ਨੂੰ ਪਿੰਡ ਬਲੌਂਗੀ ਵਿਖੇ ਜਰਨੈਲ ਕ੍ਰਾਂਤੀ ਦੇ ਉੱਦਮ ਸਦਮਾ ਸ਼ਹੀਦ ਭਗਤ ਸਿੰਘ ਦੀ ਯਾਦ ਵਿੱਚ ਲਾਇਬਰੇਰੀ ਤੇ ਦਫ਼ਤਰ ਦਾ ਉਦਘਾਟਨ ਕੀਤਾ ਗਿਆ। ਉਦਘਾਟਨੀ ਰਸਮ ਨਾਮਵਰ ਲੇਖਕ ਐੱਸ.ਐੱਸ. ਦੁਸਾਂਝ ਨੇ ਅਦਾ ਕੀਤੀ, ਉਹਨਾਂ ਦੇ ਨਾਲ ਬਾਲ ਲੇਖਕ ਮਨਮੋਹਨ ਸਿੰਘ ਦਾਊਂ ਵੀ ਹਾਜ਼ਰ ਸਨ। ਸ੍ਰੀ ਦੁਸਾਂਝ ਨੇ ਸਮਾਰੋਹ ਵਿੱਚ ਹਾਜ਼ਰ ਮੈਂਬਰਾਂ ਨੂੰ ਸੰਬੋਧਨ ਕਰਦਿਆਂ ਤਰਕਸ਼ੀਲਾਂ ਦੇ ਯਤਨ ਦੀ ਭਰਪੂਰ ਸ਼ਲਾਘਾ ਕੀਤੀ ਤੇ ਮਨਮੋਹਨ ਸਿੰਘ ਦਾਊਂ ਨੇ ਤਰਕਸ਼ੀਲ ਲਾਇਬਰੇਰੀ ਲਈ 5 ਹਜ਼ਾਰ ਰੁਪਏ ਦੀਆਂ ਕਿਤਾਬਾਂ ਭੇਂਟ ਕਰਨ ਦਾ ਵਾਅਦਾ ਕੀਤਾ। ਮੋਹਾਲੀ ਇਕਾਈ ਵੱਲੋਂ ਖੋਲ੍ਹੇ ਗਏ ਇਸ ਦਫ਼ਤਰ ਵਿੱਚ ਸੋਮਵਾਰ ਨੂੰ ਛੱਡ ਕੇ ਸਵੇਰੇ 10 ਵਜੇ ਤੋਂ 1 ਵਜੇ ਤੱਕ ਲਾਇਬਰੇਰੀ ਖੋਲ੍ਹੀ ਜਾਇਆ ਕਰੇਗੀ ਜਦਕਿ ਹਰ ਐਤਵਾਰ ਮਨੋਰੋਗੀਆਂ ਦਾ ਇਲਾਜ ਵੀ ਕੀਤਾ ਜਾਇਆ ਕਰੇਗਾ। ਸਮਾਰੋਹ ਵਿੱਚ ਹੋਰਨਾਂ ਤੋਂ ਇਲਾਵਾ ਅਜੀਤ ਪ੍ਰਦੇਸੀ, ਸਤਨਾਮ ਦਾਊਂ, ਦਲੀਪ ਸਿੰਘ ਜਨੇਜਾ, ਜਗਤਰਨ ਖੰਟ,ਇਕਬਾਲ ਸਿੰਘ, ਜਰਨੈਲ ਕ੍ਰਾਂਤੀ ਵੀ ਹਾਜ਼ਰ ਸਨ। ਇਸ ਦਫ਼ਤਰ ਦੇ ਖੋਲ੍ਹਣ ਨਾਲ ਮੋਹਾਲੀ ਤੇ ਚੰਡੀਗੜ੍ਹ ਖ਼ੇਤਰ ਵਿੱਚ ਤਰਕਸ਼ੀਲਤਾ ਦਾ ਪਸਾਰ ਵਧੇਗਾ। ਸਮਾਰੋਹ ਦਾ ਮੰਚ ਸੰਚਾਲਨ ਜਸਵੰਤ ਮੋਹਾਲੀ ਨੇ ਕੀਤਾ।

## ਤੁਹਾਡੇ ਹੁੰਗਾਰੇ

ਨਵੰਬਰ-ਦਸੰਬਰ ਦਾ ਅੰਕ ਹਮੇਸ਼ਾ ਦੀ ਤਰ੍ਹਾਂ ਜਾਣਕਾਰੀ ਭਰਪੂਰ ਤੇ ਬੁੱਧੀ ਨੂੰ ਹੋਰ ਨਿਖ਼ਾਰਣ ਵਾਲਾ ਸੀ ਪਰ ਵਿਆਹ ਬਾਰੇ ਦਿੱਤਾ ਇਸ਼ਤਿਹਾਰ ਸੋਧ ਦੀ ਮੰਗ ਕਰਦਾ ਨਜ਼ਰ ਆਇਆ। ਜੇਕਰ ਕੰਨਿਆ/ਵਰ ਦੀ ਲੋੜ ਦੀ ਥਾਂ ਜੀਵਨ ਸਾਥੀ/ਸਾਥਣ ਵਰਗੇ ਤਰਕਸ਼ੀਲ ਸ਼ਬਦ ਵਰਤੇ ਜਾਣ ਤਾਂ ਵਧੀਆ ਹੋਵੇਗਾ। ਅੱਜ ਦਾ ਯੁਗ ਬਰਾਬਰੀ ਦਾ ਯੁਗ ਹੈ ਇਸ ਲਈ ਆਦਮੀ ਤੇ ਔਰਤ ਨੂੰ ਬਰਾਬਰ ਸਮਝਣਾ ਚਾਹੀਦਾ ਹੈ।

**ਹਰਨੇਕ ਵਿਨੀਪੈੱਗ (ਕੈਨੇਡਾ)**

ਇਹ ਅੰਕ ਪੜ੍ਹ ਕੇ ਮਨ ਨੂੰ ਬਹੁਤ ਸਕੂਨ ਮਿਲਿਆ। ਮੈਗ਼ਜ਼ੀਨ ਸੱਚ ਦਾ ਸੂਰਜ ਬਣ ਕੇ ਸਾਹਮਣੇ ਆਇਆ ਹੈ ਜਿਹੜਾ ਅੰਧ ਵਿਸ਼ਵਾਸਾਂ ਦੇ ਹਨੇਰੇ ਦਾ ਖ਼ਾਤਮਾ ਕਰਦਾ ਜਾ ਰਿਹਾ ਹੈ। ਇਸ ਅੰਕ ਵਿੱਚ ਮੁਲਾਕਾਤ, ਬੰਦੇ ਮਾਤਰਮ, ਸੈਕਸ ਸਿੱਖਿਆ, ਕੇਸ ਰਿਪੋਰਟ, ਸੱਪਾਂ ਵਾਲਾ ਬਾਬਾ ਤੇ ਮਿੰਨੀ ਰਚਨਾਵਾਂ ਆਦਿ ਕਾਬਲ-ਏ-ਤਾਰੀਫ਼ ਸਨ। ਕੁੱਲ ਮਿਲਾ ਕੇ ਸਾਰਾ ਮੈਟਰ ਸਰਾਹੁਣਯੋਗ ਸੀ।

**ਗਗਨਦੀਪ ਸਿੰਘ ਕੰਗ, ਨੇਹੀਆਂਵਾਲਾ (ਬਠਿੰਡਾ)**

ਨਵੰਬਰ-ਦਸੰਬਰ ਅੰਕ ਪੜ੍ਹਿਆ। ਉਂਜ ਤਾਂ ਸਾਰਾ ਮੈਟਰ ਹੀ ਵਧੀਆ ਤੇ ਦਿਲਚਸਪ ਸੀ ਮੁਲਾਕਾਤ ਵਿੱਚ ਪੈਰੀਆਰ ਦੇ ਸਵਾਲ ਜਵਾਬ ਗਿਆਨ ਵਰਧਕ ਸਨ। ਬੰਦੇ ਮਾਤਰਮ ਤੇ ਸੁਤੰਤਰਤਾ ਲੇਖ਼ ਵੀ ਪਸੰਦ ਆਏ। ਯਸ਼ਪਾਲ ਦਾ ਲੇਖ਼ 'ਸੂਖ਼ਮ ਜੰਗ' ਬਹੁਤ ਹੀ ਖ਼ੂਬਸੂਰਤ ਢੰਗ ਨਾਲ ਸਰੀਰ ਅੰਦਰਲੀਆਂ ਕਾਰਵਾਈਆਂ ਬਾਰੇ ਜਾਣਕਾਰੀ ਦੇ ਗਿਆ। ਡਾ.ਦੀਪਤੀ ਦਾ ਕਾਲਮ 'ਸੈਕਸ ਸਿੱਖਿਆ' ਨੌਜਵਾਨ ਪੀੜ੍ਹੀ ਨੂੰ ਸੇਧ ਦੇਣ ਵਾਲਾ ਹੈ।

**ਗਮਦੂਰ ਔਲਖ਼, ਸੁਨਾਮ (ਸੰਗਰੂਰ)**

ਕੁਝ ਦੋਸਤਾਂ ਦੇ ਕਹਿਣ ਤੇ 'ਤਰਕਸ਼ੀਲ' ਪੜ੍ਹਨਾ ਸ਼ੁਰੂ ਕੀਤਾ, ਜਿਸ ਨਾਲ ਵਿਚਾਰਧਾਰਾ 'ਚ ਕਾਫ਼ੀ ਉਥਲ-ਪੁਥਲ ਹੋਈ। ਪੁਰਾਣੇ ਵਰਤਾਰਾਂ ਦੀ ਟੁੱਟ-ਭੱਜ ਤੇ ਨਵਿਆਂ ਦੀ ਉਤਪਤੀ ਦਾ ਇੱਕ ਨਵਾਂ ਦੌਰ ਸਿਰਜਿਆ ਗਿਆ। ਨਵੇਂ ਵਰ੍ਹੇ ਦਾ ਅੰਕ ਬਹੁਤ ਸੰਜ਼ੀਦਗੀ ਨਾਲ ਪੜ੍ਹਿਆ। ਮੁੱਖ਼ ਪੰਨੇ ਦੀ ਤਸਵੀਰ ਨੇ ਹੀ ਕਾਫ਼ੀ ਪ੍ਰਭਾਵਿਤ ਕੀਤਾ। 'ਸ਼ਹਾਦਤ ਦਾ ਸੰਕਲਪ' ਪੜ੍ਹ ਕੇ ਕਾਫ਼ੀ ਸੰਤੁਸ਼ਟੀ ਮਿਲੀ। 'ਵਿਲੱਖ਼ਣ ਜੰਗੀ ਮਸ਼ਕਾਂ', 'ਬਿਮਾਰ ਮਾਨਸਿਕਤਾ', 'ਭੂਚਾਲਾਂ ਬਾਰੇ' ਲੇਖ਼ ਬਹੁਤ ਪਸੰਦ ਆਏ। ਮੈਗਜ਼ੀਨ ਦੀ ਨਵੀਂ ਪਾਠਕ ਹੋਣ ਕਰਕੇ ਅਜੇ ਕਿੰਤੂ ਪ੍ਰੰਤੂ ਦੀ ਤਾਂ ਕੋਈ ਗੁੰਜਾਇਸ਼ ਹੀ ਨਹੀਂ ਪਰ ਮੈਗਜ਼ੀਨ ਨੇ ਜ਼ਿੰਦਗੀ 'ਚ ਤਾਜ਼ਗੀ ਜਿਹੀ ਲੈ ਆਂਦੀ। ਮੈਂ ਆਪਣੀਆਂ ਹੋਰਨਾਂ ਸਹੇਲੀਆਂ ਨੂੰ ਵੀ ਇਹ ਮੈਗਜ਼ੀਨ ਪੜ੍ਹਨ ਲਈ ਪ੍ਰੇਰਿਤ ਕਰਾਂਗੀ।

**ਹਰਜਿੰਦਰ ਕੌਰ ਮਾਂਗਟ, ਟੋਡਰਪੁਰ (ਫ਼ਤਹਿਗੜ੍ਹ ਸਾਹਿਬ)**

ਇਹ ਅੰਕ ਪੜ੍ਹ ਕੇ ਗਿਆਨ ਵਿੱਚ ਕਾਫੀ ਵਾਧਾ ਹੋਇਆ। ਭਾਵੇਂ ਮੈਂ ਮੈਗਜ਼ੀਨ ਪਹਿਲੀ ਵਾਰ ਪੜ੍ਹਿਆ ਸੀ ਪਰ ਪੜ੍ਹ ਕੇ ਮੈਗਜ਼ੀਨ ਪ੍ਰਤੀ ਸਾਰੇ ਭਰਮ ਭੁਲੇਖ਼ੇ ਦੂਰ ਹੋ ਗਏ। ਹੁਣ ਮੈਂ ਇਸ ਮੈਗਜ਼ੀਨ ਨੂੰ ਆਪਣੀ ਜ਼ਿੰਦਗੀ ਦਾ ਅੰਗ ਬਣਾਉਣਾ ਚਾਹੁੰਦੀ ਹਾਂ ਤਾਂ ਜੋ ਨਵੇਂ ਕਦਮਾਂ 'ਚ ਕਦਮ ਮਿਲਾ ਕੇ ਚੱਲ ਸਕਾਂ। ਭੂਚਾਲਾਂ ਬਾਰੇ, ਬਾਪੂ ਆਸਾ ਰਾਮ ਦੀ ਅਸਲੀਅਤ ਆਦਿ ਰਚਨਾਵਾਂ ਨੇ ਬਹੁਤ ਪ੍ਰਭਾਵਿਤ ਕੀਤਾ। ਪੂਰਨ ਸਿੰਘ ਕਿਰਤੀ ਦੀ ਕਾਵਿ ਰਚਨਾ ਵੀ ਪਸੰਦ ਆਈ। ਮੈਗਜ਼ੀਨ ਨੇ ਮੇਰੀ ਜ਼ਿੰਦਗੀ 'ਚ ਤਬਦੀਲੀ ਲੈ ਆਂਦੀ।

**ਲਖ਼ਵਿੰਦਰ ਕੌਰ ਜੋਤੀ, ਭਾਮ (ਹੁਸ਼ਿਆਰਪੁਰ)**

ਪਿਛਲੇ 5-6 ਸਾਲ ਤੋਂ ਮੈਗਜ਼ੀਨ ਦਾ ਪਾਠਕ ਹਾਂ। ਕਈ ਵਾਰ ਖ਼ਤ ਲਿਖਣ ਦੀ ਕੋਸ਼ਿਸ਼ ਕੀਤੀ ਹੈ ਪਰ ਮੌਕਾ ਮੇਲ ਨਹੀਂ ਬਣਿਆ। ਮੈਂ ਤਰਕਸ਼ੀਲ ਲਹਿਰ ਦੇ ਨਾਇਕ ਕ੍ਰਿਸ਼ਨ ਬਰਗਾੜੀ ਤੋਂ ਬਹੁਤ ਪ੍ਰਭਾਵਿਤ ਹਾਂ। ਇਹ ਮੈਗਜ਼ੀਨ ਅੰਧ ਵਿਸ਼ਵਾਸਾਂ ਦੇ ਖ਼ਾਤਮੇ ਲਈ ਚਾਨਣ ਮੁਨਾਰੇ ਦਾ ਕੰਮ ਕਰਦਾ ਹੈ। ਮੇਰੀ ਇੱਛਾ ਹੈ ਕਿ ਇਹ ਲਹਿਰ ਦਿਨ ਦੁਗਣੀ ਰਾਤ ਚੌਗੁਣੀ ਤਰੱਕੀ ਕਰੇ।

**ਦਰਸ਼ਨ ਸਿੰਘ ਸਿੱਧੂ, ਲਹਿਰਾਖ਼ਾਨਾ (ਬਠਿੰਡਾ)**

ਜਨਵਰੀ-ਫਰਵਰੀ ਦਾ ਮੈਗਜ਼ੀਨ ਪੜ੍ਹ ਕੇ ਬਹੁਤ ਕੁਝ ਹਾਸਲ ਕੀਤਾ। ਮੇਰੀ ਇੱਛਾ ਹੈ ਕਿ ਇਹ ਮੈਗਜ਼ੀਨ ਬੱਚਿਆਂ ਤੱਕ ਵੀ ਪਹੁੰਚਣਾ ਚਾਹੀਦਾ ਹੈ ਤਾਂ ਜੋ ਛੋਟੀ ਉਮਰੇ ਹੀ ਉਨ੍ਹਾਂ ਨੂੰ ਵਿਗਿਆਨਕ ਸੋਚ ਦੀ ਜਾਗ ਲੱਗੇ। ਇਸ ਅੰਕ ਵਿੱਚ ਤਰਕਸ਼ੀਲ ਸਦਾਚਾਰ ਦੀ ਮਿਸਾਲ ਵੀ ਮਨ ਨੂੰ ਭਾਅ ਗਈ। ਸਾਰਾ ਮੈਟਰ ਸਰਾਹੁਣਯੋਗ ਸੀ। ਸੰਪਾਦਕੀ ਹਰ ਵਾਰ ਦੀ ਤਰ੍ਹਾਂ ਮਨ ਨੂੰ ਟੁੰਬਦੀ ਸੀ।

**ਬੇਅੰਤ ਗਿੱਲ ਭਲੂਰੀਆ, ਭਲੂਰ (ਮੋਗਾ)**

ਇਹ ਅੰਕ ਪੜ੍ਹ ਕੇ ਗਿਆਨ ਵਿੱਚ ਵਾਧਾ ਹੋਇਆ ਹੈ। ਹੇਮ ਰਾਜ ਸਟੈਨੋ ਦਾ ਲੇਖ਼ ਤੇ ਡਾ.ਡੀ.ਪੀ. ਸਿੰਘ ਦਾ ਤਾਰਾ ਵਿਗਿਆਨ ਬਾਰੇ ਲੇਖ਼ ਗਿਆਨ ਵਰਧਕ ਸਨ। ਸਰਗਰਮੀਆਂ ਪੜ੍ਹ ਕੇ ਉਤਸ਼ਾਹ ਵਧਦਾ ਹੈ। ਵਿਲੱਖ਼ਣ ਜੰਗੀ ਮਸ਼ਕਾਂ ਅਤੇ ਅੰਧ ਵਿਸ਼ਵਾਸਾਂ ਬਾਰੇ ਵੀ ਲੇਖ਼ ਪਸੰਦ ਆਏ। ਭੂਚਾਲਾਂ ਵਾਲਾ ਲੇਖ਼ ਪੜ੍ਹ ਕੇ ਪੁਰਾਣੀਆਂ ਧਾਰਨਾਵਾਂ ਰੱਦ ਹੋ ਗਈਆਂ। ਮਿੰਨੀ ਕਹਾਣੀਆਂ ਮੈਗਜ਼ੀਨ ਦਾ ਰੰਗ ਫਿੱਕਾ ਪਾ ਰਹੀਆਂ ਹਨ। ਅੰਤਮ ਪੰਨੇ ਤੇ ਕ੍ਰਿਸ਼ਨ ਬਰਗਾੜੀ ਬਾਰੇ ਪੜ੍ਹ ਕੇ ਅੱਖਾਂ ਨਮ ਹੋ ਗਈਆਂ।

**ਹੌਲਦਾਰ ਅਜਾਇਬ ਸਿੰਘ, ਪੁਲਿਸ ਚੌਕੀ ਸੰਦੌੜ (ਸੰਗਰੂਰ)**

ਜਨਵਰੀ-ਫਰਵਰੀ ਦੇ ਅੰਕ ਵਿੱਚ ਸ਼ਹਾਦਤ ਦਾ ਸੰਕਲਪ, ਜੰਗੀ ਮਸ਼ਕਾਂ, ਸੈਕਸ ਸਿੱਖਿਆ, ਬਿਮਾਰ ਮਾਨਸਿਕਤਾ ਤੇ ਅੰਧ ਵਿਸ਼ਵਾਸ ਮਨੁੱਖਤਾ ਦਾ ਘਾਣ ਰਚਨਾਵਾਂ ਬਹੁਤ ਪਸੰਦ ਆਈਆਂ। ਪ੍ਰੇਤ ਕਹਾਣੀ ਵੀ ਦਿਲਚਸਪ ਸੀ। ਡਾ.ਦੀਪਤੀ ਦਾ ਲੇਖ਼ ਨੌਜਵਾਨਾਂ ਦਾ ਸਹੀ ਮਾਰਗ ਦਰਸ਼ਨ ਕਰ ਰਿਹਾ ਹੈ।

**ਸਤਵੰਤ ਕੌਰ, ਭਰੋਲੀ (ਨਵਾਂ ਸ਼ਹਿਰ)**

ਇਸ ਅੰਕ ਤੋਂ ਬਹੁਤ ਕੁਝ ਸਿੱਖਣ ਨੂੰ ਮਿਲਿਆ। ਇਸ ਦੀ ਜਿੰਨੀ ਤਾਰੀਫ਼ ਕੀਤੀ ਜਾਵੇ ਥੋੜ੍ਹੀ ਹੈ। ਸੰਪਾਦਕੀ, ਸ਼ਹੀਦ ਭਗਤ ਸਿੰਘ ਬਾਰੇ ਲੇਖ਼ ਪੜ੍ਹ ਕੇ ਕਾਫੀ ਕੁਝ ਨਵਾਂ ਸਿੱਖਣ ਨੂੰ ਮਿਲਿਆ। ਡਾ.ਡੀ.ਪੀ. ਸਿੰਘ ਨੇ ਗ੍ਰਹਿਆਂ ਬਾਰੇ ਬਹੁਤ ਕਮਾਲ ਦੀ ਜਾਣਕਾਰੀ ਦਿੱਤੀ।

ਯਸ਼ਪਾਲ ਦਾ ਲੇਖ਼ ਜੰਗੀ ਮਸ਼ਕਾਂ ਵੀ ਸਰਾਹੁਣਯੋਗ ਸੀ। ਮਿੰਨੀ ਕਹਾਣੀ ਰਖ਼ਵਾਲੇ ਵੀ ਪਸੰਦ ਆਈ। ਡਾ.ਦੀਪਤੀ ਦੀ ਸੈਕਸ ਸਿੱਖਿਆ ਬਾਰੇ ਲੜੀਵਾਰ ਲੇਖ਼ ਲੜੀ ਗਿਆਨ ਵਰਧਕ ਤੇ ਭਰਮ ਭੁਲੇਖ਼ੇ ਦੂਰ ਕਰਨ ਵਾਲੀ ਹੈ। ਕੁੱਲ ਮਿਲਾ ਕੇ ਸਾਰਾ ਅੰਕ ਵਧੀਆ ਸੀ।

**ਗੁਰਪ੍ਰੀਤ ਬਰਾੜ, ਲੰਡੇ (ਮੋਗਾ)**



ਜਨਵਰੀ-ਫਰਵਰੀ ਦੇ ਅੰਕ ਵਿੱਚ ਛਪਿਆ ਸਮੁੱਚਾ ਮੈਟਰ ਪ੍ਰਭਾਵਸ਼ਾਲੀ ਸੀ। ਇਸ ਵਿੱਚ ਹਰਿੰਦਰ ਲਾਲੀ ਦਾ ਲੇਖ਼ ਲੰਡਨ ਦੇ ਭੂਤ, ਭੂਚਾਲਾਂ ਬਾਰੇ ਜਾਣਕਾਰੀ ਤੇ ਮਿੰਨੀ ਰਚਨਾਵਾਂ ਬਹੁਤ ਪਸੰਦ ਆਈਆਂ। ਅਸੀਂ ਇਸ ਅੰਕ ਵਿੱਚੋਂ ਬਹੁਤ ਕੁਝ ਸਿੱਖਿਆ।

**ਨਵਿੰਦਰ ਸਹੋਤਾ, ਧੂਲਕੋਟ (ਫਰੀਦਕੋਟ)**

ਇਹ ਅੰਕ ਪਸੰਦ ਆਇਆ। ਕਹਾਣੀ 'ਪ੍ਰੇਤ' ਭੂਚਾਲਾਂ ਬਾਰੇ ਲੇਖ਼ ਤੇ ਸੈਕਸ ਸਿੱਖਿਆ ਜਾਣਕਾਰੀ ਭਰਪੂਰ ਰਚਨਾਵਾਂ ਸਨ। ਮਿੰਨੀ ਰਚਨਾਵਾਂ ਪ੍ਰਭਾਵਸ਼ਾਲੀ ਤੇ ਸੇਧ ਦੇਣ ਵਾਲੀਆਂ ਸਨ।

**ਜਸਕਰਨ ਗਿੱਲ ਭਲੂਰੀਆ, ਭਲੂਰ (ਮੋਗਾ)**

ਮੈਗਜ਼ੀਨ ਮੈਂ ਕਾਫੀ ਸਾਲਾਂ ਤੋਂ ਪੜ੍ਹ ਰਿਹਾ ਹਾਂ। ਮੇਰਾ ਪਰਿਵਾਰ ਤੇ ਸੱਜਣ ਮਿੱਤਰ ਵੀ ਮੈਗਜ਼ੀਨ ਦੇ ਕਾਇਲ ਹਨ। ਇਸ ਤੋਂ ਸਾਨੂੰ ਹਰ ਤਰ੍ਹਾਂ ਦੀ ਜਾਣਕਾਰੀ ਮਿਲਦੀ ਹੈ। ਤੁਹਾਡੇ ਯਤਨ ਸਫ਼ਲ ਸਿੱਧ ਹੋ ਰਹੇ ਹਨ। ਟੀ.ਵੀ.ਸੀਰੀਅਲ ਲਈ ਸਹਾਇਤਾ ਭੇਜਣ ਵਾਲੇ ਸੱਜਣ ਵਧਾਈ ਦੇ ਹੱਕਦਾਰ ਹਨ।

**ਖ਼ੁਸ਼ਹਾਲ ਸਿੰਘ ਮੱਲ, ਨਵਾਂ ਸ਼ਹਿਰ**

ਮੈਗਜ਼ੀਨ ਵਿੱਚ ਡਾ. ਸ਼ਿਆਮ ਸੁੰਦਰ ਦੀਪਤੀ ਦਾ ਸ਼ੁਰੂ ਕੀਤਾ ਸੈਕਸ ਸਿੱਖਿਆ ਕਾਲਮ ਨੌਜਵਾਨਾਂ ਨੂੰ ਸਹੀ ਸੇਧ ਦੇ ਰਿਹਾ ਹੈ। ਗਲਤ ਸਿਹਤ ਕਰਕੇ ਨੌਜਵਾਨ ਅਕਸਰ ਹੀ ਇਸ ਮਸਲੇ ਤੇ ਗੁੰਮਰਾਹ ਹੋ ਜਾਂਦਾ ਹੈ। ਇਸ ਸਬੰਧੀ ਡਾ.ਦੀਪਤੀ ਨੂੰ ਪੁਸਤਕ ਛਾਪਣੀ ਚਾਹੀਦੀ ਹੈ ਤਾਂ ਜੋ ਇਹ ਨੌਜਵਾਨ ਵਰਗ ਦਾ ਮਾਰਗ ਦਰਸ਼ਨ ਕਰ ਸਕੇ।

**ਇੱਕ ਪਾਠਕ**

ਮੈਂ ਪਿਛਲੇ ਪੰਜ ਸਾਲ ਤੋਂ ਮੈਗਜ਼ੀਨ ਤੇ ਤਰਕਸ਼ੀਲ ਸੋਚ ਨਾਲ ਜੁੜਿਆ ਹੋਇਆ ਹਾਂ। ਮੈਗਜ਼ੀਨ ਵਿੱਚ ਹਰ ਪੱਖ਼ ਤੋਂ ਸੰਪੂਰਨ ਜਾਣਕਾਰੀ ਪੜ੍ਹਨ ਨੂੰ ਮਿਲਦੀ ਹੈ। ਅੱਜ ਦੇ ਜ਼ਮਾਨੇ ਵਿੱਚ ਜਦ ਬਹੁਗਿਣਤੀ ਲੋਕ ਝੂਠੇ ਕਰਮਕਾਂਡਾਂ ਵਿੱਚ ਫਸੇ ਹੋਏ ਹਨ ਤਾਂ ਮੈਗਜ਼ੀਨ ਦੀ ਸਾਰਥਿਕਤਾ ਹੋਰ ਵੀ ਵਧ ਜਾਂਦੀ ਹੈ।

**ਪੰਜਾਬ ਸਿੰਘ ਥੇੜ੍ਹੀ, ਸ਼ਾਹਪੁਰ ਥੇੜ੍ਹੀ (ਸੰਗਰੂਰ)**

ਨਵੇਂ ਸਾਲ ਦੇ ਪਹਿਲੇ ਅੰਕ ਦੀ ਸੰਪਾਦਕੀ ਕਾਬਲ-ਏ-ਗ਼ੌਰ ਸੀ, ਜਿਸ ਵਿੱਚ ਜੀਵਨ ਸਹੀ ਸੇਧ ਦੇਣ ਲਈ ਵਡਮੁੱਲੇ ਵਿਚਾਰ ਪੜ੍ਹਨ ਨੂੰ ਮਿਲੇ। ਮੈਗਜ਼ੀਨ ਦਾ ਬਾਕੀ ਮੈਟਰ ਵੀ ਸਰਾਹੁਣਯੋਗ ਸੀ। ਮੈਗਜ਼ੀਨ 'ਚ ਛਪਦੇ ਰੈਗੂਲਰ ਕਾਲਮਾਂ ਦੀ ਲਗਾਤਾਰਤਾ ਬਣਾਈ ਰੱਖੋ। ਨਵੇਂ ਕਾਲਮ ਸ਼ੁਰੂ ਹੋ ਸਕਣ ਤਾਂ ਚੰਗਾ ਹੈ।

**ਰਮਨ ਢਿੱਲੋਂ, ਚੱਕ ਜਾਨੀਸਰ (ਫਿਰੋਜ਼ਪੁਰ)**

ਜਨਵਰੀ-ਫਰਵਰੀ ਅੰਕ ਮੈਂ ਕਿਸੇ ਰਿਸ਼ਤੇਦਾਰ ਦੇ ਘਰ ਵੇਖਿਆ। ਸਰਸਰੀ ਨਜ਼ਰ ਮਾਰਨ 'ਤੇ ਇਸ ਵਿਚਲੇ ਮੈਟਰ ਨੇ ਮੇਰਾ ਧਿਆਨ ਮੱਲ ਲਿਆ ਅਤੇ ਇਸ ਉਪਰੰਤ ਮੈਂ ਸਾਰਾ ਹੀ ਮੈਗਜ਼ੀਨ ਇੱਕੋ ਬੈਠਕ ਵਿੱਚ ਪੜ੍ਹ ਲਿਆ। ਮੈਨੂੰ ਸਾਰੀਆਂ ਰਚਨਾਵਾਂ ਪਸੰਦ ਆਈਆਂ ਤੇ ਵਿਸ਼ੇਸ਼ ਤੌਰ 'ਤੇ ਡਾ. ਦੀਪਤੀ ਦੇ ਸੈਕਸ ਸਿੱਖਿਆ ਸਬੰਧੀ ਲੇਖ ਨੇ ਮੇਰੇ ਕਈ ਸ਼ੰਕੇ ਨਵਿਰਤ ਕੀਤੇ। ਮੇਰਾ ਸੁਝਾਅ ਹੈ ਕਿ ਇਸ ਮੈਗਜ਼ੀਨ ਨੂੰ ਸਚਿੱਤਰ ਕੀਤਾ ਜਾਵੇ। ਮੈਂ ਇਸ ਦੇ ਪੁਰਾਣੇ ਅੰਕ ਵੀ ਪ੍ਰਾਪਤ ਕਰਨੇ ਚਾਹੁੰਦਾ ਹਾਂ। ਕੀ ਤੁਸੀਂ ਪੁਰਾਣੇ ਅੰਕਾਂ ਦੀਆਂ ਸਾਲਾਨਾ ਜਿਲਦਾਂ ਬਣਾ ਕੇ ਰੱਖੀਆਂ ਹਨ।

**ਹਨੀ ਸੰਧੂ, ਗੰਗਾਨਗਰ**

*ਸਟਾਰਾਂ ਨੂੰ ਗ੍ਰਹਿਣ*

### ਅਭਿਸ਼ੇਕ ਤੇ ਐਸ਼ਵਰਿਆ ਪਰਛਾਵਿਆਂ ਹੇਠ

ਜਰੂਰੀ ਨਹੀਂ ਕਿ ਮਸ਼ਹੂਰ ਵਿਅਕਤੀ, ਸੂਝਵਾਨ ਵੀ ਹੋਣ। ਉਹ ਸਿਰੇ ਦੇ ਡਰਪੋਕ ਅਤੇ ਮਨੋਵਿਗਿਆਨਕ ਤੌਰ 'ਤੇ ਅਪਾਹਜ ਹੋ ਸਕਦੇ ਹਨ। ਅਭਿਸ਼ੇਕ ਬੱਚਨ ਅਤੇ ਐਸ਼ਵਰਿਆ ਰਾਏ ਦੇ ਬਹੁ-ਚਰਚਿਤ ਅਗਾਮੀ ਵਿਆਹ ਵਿੱਚ ਇਹੋ ਕਿਰਦਾਰ ਵੇਖਣ ਨੂੰ ਮਿਲਿਆ। ਮੀਡੀਆ ਨੇ ਉਨ੍ਹਾਂ ਦੇ ਰਿਸ਼ਤੇ ਨੂੰ ਇੱਕ ਕੌਮੀ ਘਟਨਾ ਵਜੋਂ ਪ੍ਰਚਾਰਿਆ ਤੇ ਇਸ ਪ੍ਰਚਾਰ ਦਾ ਸਭ ਤੋਂ ਮਾੜਾ ਪਹਿਲੂ ਇਹ ਸੀ ਕਿ ਇਹ ਪ੍ਰੇਮੀ ਜੋੜਾ ਕਿਸੇ ਕਿਆਸੇ ਭੈਅ ਤੋਂ ਡਰ ਕੇ, ਥਾਂ-ਥਾਂ ਮੰਨਤਾਂ ਮੰਨਦਾ ਅਤੇ ਪੂਜਾ ਪਾਠ ਦੇ ਕਰਮ ਕਾਂਡ ਕਰਦਾ ਵਿਖਾਇਆ ਗਿਆ ਤਾਂ ਜੋ ਉਹਨਾਂ ਦਾ ਵਿਆਹ ਨਿਰ ਵਿਘਨ ਸਿਰੇ ਚੜ੍ਹ ਜਾਵੇ। ਇਸ ਨਾਲ ਉਨ੍ਹਾਂ ਦੇ ਲੱਖਾਂ ਕਰੋੜਾਂ ਪ੍ਰਸ਼ੰਸਕਾਂ ਦੇ ਮਨਾਂ ਵਿੱਚ ਅਜਿਹੇ ਕਰਮ ਕਾਂਡਾਂ ਦੀ ਆਸਥਾ ਨੂੰ ਬਲ ਮਿਲਿਆ ਹੈ। ਉਹ ਚੁੱਪ-ਚਪੀਤੇ ਹੀ ਇਹ ਸਾਰਾ ਕੁਝ ਕਰਦੇ ਤਾਂ ਇਸ ਨੂੰ ਉਨ੍ਹਾਂ ਦੇ ਨਿੱਜੀ ਧਾਰਮਿਕ ਮਸਲੇ ਵਜੋਂ ਨਜਰ ਅੰਦਾਜ ਕੀਤਾ ਜਾ ਸਕਦਾ ਸੀ। ਜੇਕਰ ਉਹ ਮੀਡੀਆ ਰਾਹੀਂ ਅਜਿਹਾ ਸਾਰਾ ਕੁਝ ਨਸ਼ਰ ਕਰਦੇ ਹਨ ਤਾਂ ਇਸ 'ਤੇ ਕਿੰਤੂ ਕਰਨਾ ਬਣਦਾ ਹੈ ਅਤੇ ਇਹ ਸਾਰਾ ਅਡੰਬਰ ਅਜਿਹੇ ਵਿਅਕਤੀਆਂ ਤੇ ਉਹਨਾਂ ਦੇ ਪਰਿਵਾਰ ਵੱਲੋਂ ਕਰਨਾ ਨਿੰਦਣਯੋਗ ਹੈ।

ਅਮਰੀਕਾ ਸਥਿਤ ਇੱਕ ਹਿੰਦੂ ਸੁਧਾਰਕ ਸਭਾ ਨੇ ਵੀ ਇਸ ਸਮੁੱਚੇ ਅਮਲ ਦਾ ਗੰਭੀਰ ਨੋਟਿਸ ਲਿਆ ਹੈ। ਮਿਸ਼ੀਗਨ ਤੋਂ ਜਾਰੀ ਬਿਆਨ ਵਿੱਚ ਨਿਆਏ ਸ਼ਾਸ਼ਤਰਾ ਜਥੇਬੰਦੀ ਨੇ ਬੱਚਨ ਪਰਿਵਾਰ ਵਲੋਂ ਇਸ ਵਿਆਹ ਨਾਲ ਸਬੰਧ ਕਰਵਾਏ ਜਾ ਰਹੇ ਕਰਮ ਕਾਂਡਾਂ ਦੀ ਨਿੰਦਾ ਕੀਤੀ ਹੈ। ਜਥੇਬੰਦੀ ਦੇ ਚੇਅਰਮੈਨ ਜੈਸ਼ੀ ਗੋਪਾਲ ਨੇ ਕਿਹਾ ਕਿ ਹਿੰਦੂ ਸਮਾਜ ਵਿੱਚ ਵਿਆਹ ਜਾਂ ਰੋਜ਼ ਮਰ੍ਹਾ ਦੇ ਕੰਮਾਂ ਨਾਲ ਜੋਤਿਸ਼ ਅਤੇ ਅਜਿਹੇ ਹੋਰ ਗੈਰ ਵਿਗਿਆਨਕ ਕਰਮ ਕਾਂਡਾਂ ਨੂੰ ਜੋੜਨ ਦੇ ਅਮਲ ਦਾ ਤਿਆਗ ਕਰਨਾ ਚਾਹੀਦਾ ਹੈ। ਫ਼ਿਕਰ ਵਾਲੀ ਗੱਲ ਇਹ ਹੈ ਕਿ ਅਭਿਸ਼ੇਕ-ਰਾਏ ਦੀ ਉਦਾਹਰਣ ਲੈ ਕੇ ਲੱਖਾਂ ਮਰਦ, ਔਰਤਾਂ ਨਾਲ ਆਪਣੇ ਦੁਰ-ਵਿਵਹਾਰ ਦਾ ਪੱਖ ਪੂਰ ਸਕਦੇ ਹਨ ਕਿ ਉਹਨਾਂ ਦੀ ਘਰ ਵਾਲੀ ਮੰਗਲੀਕ ਹੈ। ਚੇਅਰਮੈਨ ਦਾ ਕਹਿਣਾ ਹੈ ਕਿ ਅੰਧਵਿਸ਼ਵਾਸ ਲੱਖਾਂ ਔਰਤਾਂ, ਮਰਦਾਂ ਦੇ ਸੰਭਾਵੀ ਵਿਆਹਾਂ 'ਚ ਰੋੜਾ ਬਣਦੇ ਹਨ।

ਬੱਚਨ ਪਰਿਵਾਰ ਦਾ ਮੰਨਣਾ ਹੈ ਕਿ ਐਸ਼ ਦਾ 'ਮੰਗਲੀਕ' ਹੋਣਾ ਉਹਨਾਂ ਦੇ ਹੋਣ ਵਾਲੇ ਵਿਆਹ 'ਤੇ ਮਾੜਾ ਪ੍ਰਭਾਵ ਪਾ ਸਕਦਾ ਹੈ। ਦੋਹਾਂ ਦੇ ਮੰਗਣੇ ਤੋਂ ਪਹਿਲਾਂ, ਕਾਂਸ਼ੀ ਦੇ ਵਿਸ਼ਵ ਨਾਥ ਮੰਦਰ ਤੇ ਵਾਰਾਨਾਸੀ ਦੇ ਸੰਕਟ ਮੋਚਨ ਮੰਦਰ 'ਚ ਵਿਸ਼ੇਸ਼ ਪੂਜਾ ਪਾਠ ਕੀਤੇ ਗਏ। ਇਸ ਤੋਂ ਪਹਿਲਾਂ ਵਿੰਦਿਆ ਆਵਸਨੀ ਮੰਦਰ 'ਚ ਮੰਗਲੀਕ ਨਾਲ ਸਬੰਧਿਤ ਅਨੁਸ਼ਠਾਨ ਕੀਤੇ ਗਏ। ਨਿਆਏ ਸ਼ਾਸ਼ਤਰਾਂ ਦੇ ਮੁਤਾਬਿਕ ਬੱਚਨ ਪਰਿਵਾਰ ਦੇ ਇਸ ਵਿਵਹਾਰ ਨਾਲ ਉਹਨਾਂ ਦੇ ਕਰੋੜਾਂ ਪ੍ਰਸ਼ੰਸਕਾਂ ਉੱਪਰ ਗੈਰ ਸਿਹਤਮੰਦ ਪ੍ਰਭਾਵ ਪਵੇਗਾ। ਇਹ ਘਟਨਾ ਇੱਕ ਮਸ਼ਹੂਰ ਅਤੇ ਅਮੀਰ ਪਰਿਵਾਰ ਦੇ ਮੈਂਬਰਾਂ ਦੀ ਮਾਨਸਿਕ ਗਰੀਬੀ ਦਾ ਜਿਉਂਦਾ ਜਾਗਦਾ ਸਬੂਤ ਹੈ।

*****

## ਪੰਜਵਾਂ ਕ੍ਰਿਸ਼ਨ ਬਰਗਾੜੀ ਯਾਦਗਾਰੀ ਸਨਮਾਨ ਡਾ. ਦੀਪਤੀ ਨੂੰ

ਪੰਜਾਬ ਦੀ ਤਰਕਸ਼ੀਲ ਲਹਿਰ ਦੇ ਮਰਹੂਮ ਨਾਇਕ ਕ੍ਰਿਸ਼ਨ ਬਰਗਾੜੀ ਦੀ ਪੰਜਵੀਂ ਬਰਸੀ ਤੇ ਉਹਨਾਂ ਦੀ ਯਾਦ ਵਿੱਚ ਮਨੋਰੋਗ ਮਸ਼ਵਰਾ ਕੇਂਦਰ ਬਰਗਾੜੀ ਵਿਖੇ ਇੱਕ ਸੈਮੀਨਾਰ ਕੀਤਾ ਗਿਆ ਜਿਸ ਵਿੱਚ ਪੰਜਾਬੀ ਯੂਨੀਵਰਸਿਟੀ ਪਟਿਆਲਾ ਤੋਂ ਡਾ.ਜਸਵਿੰਦਰ ਸਿੰਘ ਨੇ ਵਿਸ਼ੇਸ਼ ਰੂਪ ਵਿੱਚ ਸ਼ਮੂਲੀਅਤ ਕੀਤੀ। ਸਮਾਗਮ ਵਿੱਚ ਸੁਸਾਇਟੀ ਦੇ ਸਰਗਰਮ ਵਰਕਰਾਂ ਤੋਂ ਇਲਾਵਾ ਪਿੰਡ ਵਾਸੀਆਂ ਤੇ ਲਹਿਰ ਦੇ ਸਮਰਥਕਾਂ ਨੇ ਭਰਵੀਂ ਸ਼ਮੂਲੀਅਤ ਕੀਤੀ। ਸਮਾਰੋਹ ਦੌਰਾਨ ਡਾ.ਜਸਵਿੰਦਰ ਸਿੰਘ ਨੇ 'ਸੱਚ ਤੇ ਪਦਾਰਥਵਾਦ' ਬਾਰੇ ਚਰਚਾ ਕਰਦਿਆਂ ਆਖਿਆ ਕਿ ਕਿਸੇ ਵੀ ਸੰਕਲਪ ਨੂੰ ਤਾਂ ਹੀ ਸੱਚਾ ਮੰਨਿਆ ਜਾ ਸਕਦਾ ਹੈ ਜੇਕਰ ਉਹ ਵਿਗਿਆਨ ਪੱਖੋਂ ਪ੍ਰਮਾਣਿਤ ਹੋਵੇ ਪ੍ਰੰਤੂ ਚੇਤਨਾ ਦੀ ਘਾਟ ਕਰਕੇ ਸਾਡੇ ਬਹੁ ਗਿਣਤੀ ਲੋਕ ਸੁਣੀਆਂ ਸੁਣਾਈਆਂ ਗੱਲਾਂ ਤੇ ਯਕੀਨ ਰੱਖਦੇ ਹਨ ਤੇ ਆਪਣੀ ਅਗਿਆਨਤਾ ਕਰਕੇ ਮਾਨਸਿਕ ਤੇ ਆਰਥਿਕ ਲੁੱਟ ਕਰਵਾਉਂਦੇ ਹਨ। ਉਹਨਾਂ ਤੱਥ ਪੇਸ਼ ਕਰਦਿਆਂ ਆਖਿਆ ਕਿ ਅਜੋਕੇ ਸਮੇਂ ਵਿੱਚ ਜ਼ਿੰਦਗੀ, ਸਮਾਜ ਤੇ ਦੇਸ਼ ਦੀ ਖ਼ੁਸ਼ਹਾਲੀ ਲਈ ਵਿਗਿਆਨਕ ਪਹੁੰਚ ਅਪਨਾਉਣਾ ਸਮੇਂ ਦੀ ਲੋੜ ਹੈ। ਉਹਨਾਂ ਕ੍ਰਿਸ਼ਨ ਬਰਗਾੜੀ ਦੀ ਯਾਦ ਵਿੱਚ ਜੁੜੇ ਲੋਕਾਂ ਨੂੰ ਉਸ ਦੇ ਸੁਪਨਿਆਂ ਦੇ ਹਾਣ ਦਾ ਭਰਮ ਮੁਕਤ ਸਮਾਜ ਸਿਰਜਣ ਲਈ ਅੱਗੇ ਆਉਣ ਦਾ ਸੱਦਾ ਦਿੱਤਾ। ਸਮਾਰੋਹ ਦੌਰਾਨ ਲੋਕ ਸੰਗੀਤ ਮੰਡਲੀ ਭਦੌੜ ਦੇ ਕਲਾਕਾਰਾਂ ਅਖ਼ਤਰ ਅਲੀ ਤੇ ਸਾਥੀਆਂ ਨੇ ਇਨਕਲਾਬੀ ਗੀਤ ਗਾ ਕੇ ਆਪਣੀ ਹਾਜ਼ਰੀ ਲਵਾਈ ਜਦਕਿ ਅਬੋਹਰ ਇਕਾਈ ਦੇ ਸਰਗਰਮ ਮੈਂਬਰ ਸੁਖਦੇਵ ਮਲੂਕਪੁਰੀ ਨੇ ਜਾਦੂ ਦੇ ਦਿਲਚਸਪ ਖ਼ੇਲ ਪੇਸ਼ ਕਰਦਿਆਂ ਜਾਦੂ ਬਾਰੇ ਪਾਏ ਜਾਂਦੇ ਭਰਮ ਭੁਲੇਖਿਆਂ ਨੂੰ ਦੂਰ ਕੀਤਾ। ਤਰਕਸ਼ੀਲ ਸੁਸਾਇਟੀ ਵੱਲੋਂ ਕ੍ਰਿਸ਼ਨ ਬਰਗਾੜੀ ਦੀ ਯਾਦ ਵਿੱਚ ਪੰਜਵਾਂ ਬਰਗਾੜੀ ਯਾਦਗਾਰੀ ਸਨਮਾਨ ਪ੍ਰਸਿੱਧ ਚਿੰਤਕ, ਲੇਖ਼ਕ ਤੇ ਸਮਾਜ ਸੇਵੀ ਡਾ.ਸ਼ਿਆਮ ਸੁੰਦਰ ਦੀਪਤੀ ਨੂੰ ਦਿੱਤਾ ਗਿਆ। ਇਸ ਮੌਕੇ ਡਾ. ਦੀਪਤੀ ਨੇ ਮਨੋਰੋਗਾਂ ਬਾਰੇ ਗੱਲ ਕਰਦਿਆਂ ਆਖਿਆ ਕਿ ਮਾਨਸਿਕ ਬਿਮਾਰੀਆਂ ਦਾ ਸਬੰਧ ਸਾਡੇ ਸਮਾਜਿਕ ਤੇ ਆਰਥਿਕ ਪ੍ਰਬੰਧ ਵਿਚਲੇ ਅਸਾਵੇਂਪਣ ਨਾਲ ਹੈ। ਸਮਾਰੋਹ ਵਿੱਚ ਮਾਸਟਰ ਰਾਮ ਕੁਮਾਰ ਭਦੌੜ ਨੇ ਆਪਣੇ ਵਿਚਾਰ ਪੇਸ਼ ਕਰਦਿਆਂ ਕ੍ਰਿਸ਼ਨ ਬਰਗਾੜੀ ਯਾਦਗਾਰੀ ਸਮਾਗਮ ਦਾ ਘੇਰਾ ਵਿਸ਼ਾਲ ਕਰਨ ਤੇ ਜ਼ੋਰ ਦਿੱਤਾ। ਸਮਾਗਮ ਵਿੱਚ ਹੋਰਨਾਂ ਤੋਂ ਇਲਾਵਾ ਸੂਬਾਈ ਆਗੂਆਂ ਰਾਜਿੰਦਰ ਭਦੌੜ, ਹੇਮ ਰਾਜ ਸਟੈਨੋ, ਰਾਮ ਸਵਰਨ ਲੱਖੇਵਾਲੀ, ਅਵਤਾਰ ਗੋਂਦਾਰਾ ਆਦਿ ਤੋਂ ਇਲਾਵਾ ਦਰਸ਼ਨ ਸਾਹੋਕੇ, ਚੰਨਣ ਵਾਂਦਰ, ਤੇਜਾ ਸਿੰਘ ਬਰਗਾੜੀ, ਸੁਖਰਾਜ ਗੋਂਦਾਰਾ, ਸ਼੍ਰੀਮਤੀ ਰਾਜਿੰਦਰ ਕੌਰ, ਕੁਲਜੀਤ ਡੰਗਰ ਖੇੜਾ, ਗੁਰਮੀਤ ਭਲਵਾਨ ਖ਼ੋਖ਼ਰ, ਰਵਿੰਦਰ ਪ੍ਰੀਤ, ਡਾ.ਰਣਬੀਰ ਯਖ਼ਮੀ, ਨਿਰਮਲ ਸਿੰਘ, ਜਸਵੰਤ ਜੱਸ, ਮਿੰਨੀ ਕਹਾਣੀ ਲੇਖ਼ਕ ਸ਼ਿਆਮ ਸੁੰਦਰ ਅਗਰਵਾਲ, ਬੂਟਾ ਸਿੰਘ ਵਾਕਫ਼ ਦੇ ਨਾਲ ਨਾਲ ਵੱਡੀ ਗਿਣਤੀ ਵਿੱਚ ਤਰਕਸ਼ੀਲ ਲਹਿਰ ਦੇ ਸਮਰਥਕ ਤੇ ਕ੍ਰਿਸ਼ਨ ਬਰਗਾੜੀ ਦੇ ਪ੍ਰਸ਼ੰਸਕ ਸ਼ਾਮਲ ਸਨ। ਸਮਾਰੋਹ ਦੌਰਾਨ ਮੰਚ ਸੰਚਾਲਨ ਦੀ ਜ਼ਿੰਮੇਵਾਰੀ ਹੇਮ ਰਾਜ ਸਟੈਨੋ ਨੇ ਨਿਭਾਈ। ਤਰਕਸ਼ੀਲਾਂ ਵੱਲੋਂ ਸਮਾਰੋਹ ਦੌਰਾਨ ਅਗਾਂਹਵਧੂ ਪੁਸਤਕਾਂ ਦੀ ਸਟਾਲ ਵੀ ਲਗਾਈ ਗਈ।

## ਗੁਰਨਾਮ ਸਿੰਘ ਜ਼ੀਰਾ ਦੀ ਯਾਦ ਵਿੱਚ

ਤਰਕਸ਼ੀਲ ਲਹਿਰ ਦੇ ਨਾਇਕ ਕ੍ਰਿਸ਼ਨ ਬਰਗਾੜੀ ਵੱਲੋਂ ਦਰਸਾਏ ਮਾਰਗ ਤੇ ਚਲਦਿਆਂ ਜ਼ੀਰਾ ਇਕਾਈ ਦੇ ਸਰਗਰਮ ਮੈਂਬਰ ਗੁਰਨਾਮ ਸਿੰਘ ਵਾਸੀ ਠੱਠਾ ਕਿਸ਼ਨ ਸਿੰਘ ਦੇ ਪਰਿਵਾਰ ਨੂੰ ਉਹਨਾਂ ਦੀ ਇੱਛਾ ਮੁਤਾਬਿਕ ਮੌਤ ਉਪਰੰਤ ਮ੍ਰਿਤਕ ਸਰੀਰ ਮੈਡੀਕਲ ਖ਼ੋਜ ਕਾਰਜਾਂ ਲਈ ਭੇਂਟ ਕਰਕੇ ਇਲਾਕੇ ਵਿੱਚ ਅਨੂਠੀ ਮਿਸਾਲ ਕਾਇਮ ਕੀਤੀ। ਗੁਰਨਾਮ ਸਿੰਘ ਜਿਹੜੇ ਪਿਛਲੇ ਕਈ ਸਾਲਾਂ ਤੋਂ ਜ਼ੀਰਾ ਇਕਾਈ ਦੇ ਸਰਗਰਮ ਮੈਂਬਰ ਸਨ, ਉਹ ਜ਼ਿੰਦਗੀ ਭਰ ਤਰਕਸ਼ੀਲ ਵਿਚਾਰਾਂ ਦੇ ਪਸਾਰ ਲਈ ਯਤਨਸ਼ੀਲ ਰਹੇ। ਉਹਨਾਂ ਆਪਣੀ ਵਸੀਅਤ ਵਿੱਚ ਸਪਸ਼ਟ ਰੂਪ ਵਿੱਚ ਲਿਖਿਆ ਸੀ ਕਿ ਅਗਲੇ ਜਨਮਾਂ ਕਰਮਾਂ ਦੇ ਭਰਮ ਜਾਲ ਨੂੰ ਉਹ ਮੁਕੰਮਲ ਰੂਪ ਵਿੱਚ ਰੱਦ ਕਰਦੇ ਹਨ ਤੇ ਇਸ ਨੂੰ ਕੋਰਾ ਝੂਠ ਸਮਝਦੇ ਹਨ। ਇਸ ਲਈ ਮੌਤ ਉਪਰੰਤ ਉਹਨਾਂ ਦਾ ਮ੍ਰਿਤਕ ਸਰੀਰ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਿਜ ਫਰੀਦਕੋਟ ਨੂੰ ਖ਼ੋਜ ਕਾਰਜਾਂ ਲਈ ਸੌਂਪ ਦਿੱਤਾ ਜਾਵੇ ਤਾਂ ਜੋ ਉਹ ਮਾਨਵਤਾ ਦੇ ਕੰਮ ਆ ਸਕਣ। ਉਹਨਾਂ ਦੇ ਪਰਿਵਾਰ ਨੇ ਉਹਨਾਂ ਦੇ ਕਹੇ ਅਨੁਸਾਰ ਕਿਸੇ ਕਿਸਮ ਦੀ ਕੋਈ ਧਾਰਮਿਕ ਰਸਮ ਤੇ ਕਰਮ ਕਾਂਡ ਕਰਨ ਦੀ ਬਜਾਏ ਗੁਰਨਾਮ ਸਿੰਘ ਦੇ ਸਦੀਵੀ ਵਿਛੋੜੇ ਤੇ ਉਹਨਾਂ ਦਾ ਮ੍ਰਿਤਕ ਸਰੀਰ ਮੈਡੀਕਲ ਕਾਲਿਜ ਨੂੰ ਭੇਂਟ ਕਰ ਦਿੱਤਾ। ਤਰਕਸ਼ੀਲ ਵਿਚਾਰਾਂ ਨੂੰ ਪ੍ਰਣਾਏ ਗੁਰਨਾਮ ਸਿੰਘ ਦੇ ਬੇਟੇ ਅਜਮੇਰ ਸਿੰਘ ਤੇ ਸੁਸਾਇਟੀ ਦੀ ਜ਼ੀਰਾ ਇਕਾਈ ਦੇ ਸਕੱਤਰ ਬਚਿੱਤਰ ਸਿੰਘ ਨੇ ਦੱਸਿਆ ਕਿ ਉਹਨਾਂ ਦੇ ਪਿਤਾ ਦੀਆਂ ਅੰਤਿਮ ਰਸਮਾਂ ਤੇ ਉਹ ਕਿਸੇ ਕਿਸਮ ਦੀ ਕੋਈ ਧਾਰਮਿਕ ਰਸਮ ਕਰਨ ਦੀ ਬਜਾਏ ਇੱਕ ਤਰਕਸ਼ੀਲ ਪ੍ਰੋਗਰਾਮ ਕਰਨਗੇ ਜਿਸ ਵਿੱਚ ਲੋਕਾਂ ਨੂੰ ਅੰਧ ਵਿਸ਼ਵਾਸਾਂ ਤੇ ਗਲਤ ਰਸਮਾਂ ਰਿਵਾਜ਼ਾਂ ਨੂੰ ਤਿਆਗਣ ਦਾ ਸੱਦਾ ਦਿੱਤਾ ਜਾਵੇਗਾ। ਗੁਰਨਾਮ ਸਿੰਘ ਦੇ ਸਦੀਵੀ ਵਿਛੋੜੇ ਤੇ ਉਹਨਾਂ ਦੀ ਇੱਛਾ ਤੇ ਪਰਿਵਾਰ ਦੇ ਫੈਸਲੇ ਦੀ ਭਰਵੀਂ ਸ਼ਲਾਘਾ ਕਰਦਿਆਂ ਇਲਾਕੇ ਭਰ ਦੇ ਲੋਕਾਂ ਨੇ ਪਰਿਵਾਰ ਨੂੰ ਆਪਣੀ ਹਮਾਇਤ ਦਿੱਤੀ ਤੇ ਦੁੱਖ ਵੰਡਾਇਆ। ਇਸ ਮੌਕੇ ਤੇ ਇਲਾਕੇ ਦੀਆਂ ਸਮਾਜ ਸੇਵੀ ਜਥੇਬੰਦੀਆਂ ਨੇ ਗੁਰਨਾਮ ਸਿੰਘ ਦੀ ਮ੍ਰਿਤਕ ਦੇਹ ਨੂੰ ਮੈਡੀਕਲ ਕਾਲਿਜ ਫਰੀਦਕੋਟ ਵਿਖੇ ਲਿਜਾ ਰਹੀ ਵੈਨ ਨੂੰ ਮੇਨ ਚੌਂਕ ਜ਼ੀਰਾ ਵਿਖੇ ਰੋਕ ਕੇ ਉਹਨਾਂ ਨੂੰ ਸ਼ਰਧਾਂਜਲੀ ਭੇਂਟ ਕੀਤੀ। ਇਸ ਮੌਕੇ ਤੇ ਹੋਰਨਾਂ ਤੋਂ ਇਲਾਵਾ ਡਾ.ਗੁਰਚਰਨ ਨੂਰਪੁਰ, ਕੁਲਵੰਤ ਜ਼ੀਰਾ, ਵਰਿੰਦਰ ਕੁਮਾਰ ਚੰਡੀਗੜ੍ਹ, ਪੰਜਾਬ ਯੂਨੀਅਨ ਆਫ਼ ਜਰਨਲਿਸਟ ਦੇ ਪ੍ਰਧਾਨ ਹਰਮੇਸ਼ ਨੀਲੇਵਾਲਾ, ਧਰਮਪਾਲ ਲਾਡੀ, ਸੰਦੀਪ ਬੇਦੀ, ਜਸਪਾਲ ਸਿੰਘ ਵਿਰਕ, ਜਗਤਾਰ ਮਨੇਸ਼, ਮਨਜੀਤ ਗਿੱਲ, ਦਲੀਪ ਸਿੰਘ ਬਿੱਟੂ, ਜਸਦੀਪ ਸਿੰਘ, ਡੀ.ਐੱਸ.ਪੀ.ਜ਼ੀਰਾ, ਐਡਵੋਕੇਟ ਮਨਜੀਤ ਸਿੰਘ ਰਾਏ, ਸ਼੍ਰੀਮਤੀ ਵਨੀਤਾ ਝਾਂਸੀ, ਜੁਗਲ ਕਿਸ਼ੋਰ, ਰੂਪ ਸਿੰਘ ਝੱਤਰਾ ਤੇ ਸੁਰਜੀਤ ਸਿੰਘ ਆਦਿ ਸੈਂਕੜੇ ਆਗੂ ਹਾਜ਼ਰ ਸਨ। ਸੁਸਾਇਟੀ ਤੇ ਪਰਿਵਾਰ ਦੇ ਬੁਲਾਰੇ ਨੇ ਦੱਸਿਆ ਕਿ ਗੁਰਨਾਮ ਸਿੰਘ ਦੀ ਯਾਦ ਵਿੱਚ 4 ਮਾਰਚ 2007 ਵਿੱਚ ਪਿੰਡ ਠੱਠਾ ਸਾਹਿਬ (ਜ਼ੀਰਾ) ਵਿਖੇ ਵਿਸ਼ਾਲ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਜਾਵੇਗਾ ਜਿਸ ਵਿੱਚ ਸੁਸਾਇਟੀ ਦੇ ਸੂਬਾਈ ਆਗੂ ਸ਼ਮੂਲੀਅਤ ਕਰਨਗੇ। ਹਾਲ ਦੀ ਘੜੀ ਗੁਰਨਾਮ ਸਿੰਘ ਤੇ ਪਰਿਵਾਰ ਵੱਲੋਂ ਲਏ ਗਏ ਸਟੈਂਡ ਦੀ ਇਲਾਕੇ ਭਰ ਵਿੱਚ ਚਰਚਾ ਹੋ ਰਹੀ ਹੈ।

ਜਿਲਦ ਨੰ: 6 ਰਜ਼ਿ ਨੰ: **PUNPUN/2002/5393** ਅੰਕ : 2

## ਡਾ. ਅਬਰਾਹਮ ਟੀ. ਕਾਵੂਰ ਨੇ ਕਿਹਾ ਸੀ...

ਮੇਰੀ ਖੋਜ ਨੇ ਮੈਨੂੰ ਇਸ ਸੱਚਾਈ ਦਾ ਅਹਿਸਾਸ ਕਰਵਾਇਆ ਹੈ ਕਿ ਲਾਈ-ਲੱਗ ਵਿਅਕਤੀਆਂ ਵਿੱਚ ਅਜਿਹੇ ਵਹਿਮਾਂ ਅਤੇ ਵਿਸ਼ਵਾਸਾਂ ਦੀਆਂ ਜੜ੍ਹਾਂ, ਰਹੱਸਮਈ ਤੇ ਸ਼ੈਤਾਨ ਵਿਅਕਤੀਆਂ ਨੇ ਲਗਾਈਆਂ ਹਨ ਕਿਉਂਕਿ ਉਹਨਾਂ ਦੀ ਆਮਦਨ ਦਾ ਸਾਧਨ ਅਜਿਹੇ ਲਾਈਲੱਗ ਲੋਕਾਂ ਦੇ ਵਿਸ਼ਵਾਸ ਹੀ ਹਨ। ਪੂਜਾ, ਪ੍ਰਾਰਥਨਾ, ਭੇਟਾ ਅਤੇ ਬਲੀ ਦਾ ਅਸਰ ਤਾਂ ਅੰਧਵਿਸ਼ਵਾਸੀ ਲੋਕਾਂ 'ਤੇ ਮਨੋ-ਵਿਗਿਆਨਕ ਤੌਰ 'ਤੇ ਹੁੰਦਾ ਹੈ। ਇਹ ਸਾਰੀਆਂ ਗੱਲਾਂ ਮਨੁੱਖੀ ਦਿਮਾਗ ਉੱਤੇ ਨੀਂਦ ਲਿਆਉਣ ਵਾਲੀ ਦਵਾਈ ਵਰਗਾ ਅਸਰ ਹੀ ਕਰਦੀਆਂ ਹਨ। ਵੱਧ ਮਾਨਸਿਕ ਬਿਮਾਰੀਆਂ ਦਾ ਕਾਰਨ ਤਾਂ ਦੇਵਤਿਆਂ ਅਤੇ ਸ਼ੈਤਾਨਾਂ ਦਾ ਲਾਈਲੱਗ ਲੋਕਾਂ ਵਿੱਚ, ਅਖੌਤੀ ਪਵਿੱਤਰ ਵਸਤੂਆਂ ਦੀ ਅਪਵਿੱਤਰਤਾ ਅਤੇ ਉਲੰਘਣਾ ਬਾਰੇ ਪੈਦਾ ਕੀਤਾ ਹੋਇਆ ਡਰ ਹੀ ਹੈ। ਆਪਣੀ ਜਵਾਨੀ ਦੇ ਦਿਨਾਂ ਤੋਂ ਹੀ ਮੈਂ ਮਨੁੱਖ ਦੇ ਪੈਦਾ ਕੀਤੇ ਭਰਮਾਂ ਅਤੇ ਵਹਿਮਾਂ ਦੀ ਉਲੰਘਣਾ ਕਰ ਰਿਹਾ ਹਾਂ ਤਾਂ ਜੋ ਇਹਨਾਂ ਦੇ ਪ੍ਰਭਾਵਾਂ ਦੀ ਪਰਖ ਕਰ ਸਕਾਂ। ਦੋ ਸਾਲ ਮੈਂ ਹੱਥ ਵਿੱਦਿਆ 'ਤੇ ਜੋਤਿਸ਼ ਸਿੱਖਦਾ ਰਿਹਾ ਹਾਂ ਪ੍ਰੰਤੂ ਮੇਰੀ ਇਸ ਪੜ੍ਹਾਈ ਨੇ ਮੈਨੂੰ ਇਸ ਦੇ ਵਿਅਰਥ ਹੋਣ ਦੀ ਖੋਜ ਵਿੱਚ ਸਹਾਇਤਾ ਕੀਤੀ ਹੈ। ਮੈਂ ਆਪਣੀ ਜ਼ਿੰਦਗੀ ਦੇ ਜ਼ਰੂਰੀ ਕਾਰਜਾਂ ਨੂੰ 'ਅਸ਼ੁੱਭ ਦਿਨਾਂ' ਤੇ ਬੁਰੇ ਸ਼ਗਨਾਂ ਨਾਲ ਸ਼ੁਰੂ ਕੀਤਾ ਹੈ ਅਤੇ ਇਹਨਾਂ ਵਿਚਾਰਾਂ ਨੂੰ ਗਲਤ ਸਿੱਧ ਕੀਤਾ ਹੈ। ਇੱਕ ਵਾਰ ਭਾਰਤ ਵਿੱਚ, ਮੈਂ ਆਪਣੀ ਜਾਇਦਾਦ ਖਰੀਦਣ ਵਾਲੇ ਇੱਕ ਚੰਗੇ ਗ੍ਰਾਹਕ ਨੂੰ ਸਿਰਫ਼ ਇਸ ਕਰਕੇ ਹੱਥੋਂ ਖੋਹ ਦਿੱਤਾ ਸੀ ਕਿ ਜਿਸ ਦਿਨ ਰਜਿਸਟਰੀ ਹੋਣੀ ਸੀ, ਉਹ ਦਿਨ ਮੇਰੇ ਤੇ ਖਰੀਦਦਾਰ ਦੋਹਾਂ ਵਾਸਤੇ ਬੁਰਾ ਸੀ। ਪਾਮਾਨਕਾਂਡਾਲੇਨ, ਕੋਲੰਬੋ-6 ਵਿਖੇ, ਮੈਂ ਆਪਣੀ ਕੋਠੀ ਤਿਰੂਵਾਲਾ ਦਾ ਨੀਂਹ ਪੱਥਰ ਠੇਕੇਦਾਰ ਅਤੇ ਮਜ਼ਦੂਰਾਂ ਦੀ ਮਰਜੀ ਦੇ ਵਿਰੁੱਧ ਅਸ਼ੁੱਭ ਦਿਨ 'ਤੇ ਰੱਖਿਆ। ਮੈਂ ਆਪਣੀ ਖੋਜ ਤੇ ਵਿਚਾਰਾਂ ਦੇ ਪ੍ਰਚਾਰ ਦਾ ਕੰਮ, ਸਿਰਫ਼ ਨੌਕਰੀ ਤੋਂ ਸੇਵਾ ਮੁਕਤ ਹੋਣ ਪਿੱਛੋਂ ਹੀ ਸ਼ੁਰੂ ਕੀਤਾ ਹੈ। ਜਦੋਂ ਮੈਂ ਲਿਖਣਾ ਤੇ ਬੋਲਣਾ ਸ਼ੁਰੂ ਕੀਤਾ ਤਾਂ ਇਹਨਾਂ ਵੱਖ ਵੱਖ ਕਿਸਮਾਂ ਦੇ ਫਰੇਬੀਆਂ ਜਿਵੇਂ ਧਾਰਮਿਕ ਪੁਜਾਰੀ, ਕਤਾਦੀ ਸਿਆਣੇ, ਜੋਤਿਸ਼ੀ, ਪਾਂਡੇ, ਰੂਹ-ਪ੍ਰਸਤ, ਕਿਸਮਤ ਦੱਸਣ ਵਾਲੇ, ਚੀਜ਼ਾਂ ਦੇਖਣ ਦੀ ਸ਼ਕਤੀ ਵਾਲੇ ਅਤੇ ਟੈਲੀਪੈਥੀ ਵਾਲਿਆਂ ਵਲੋਂ ਰੋਸ ਪ੍ਰਗਟ ਕੀਤੇ ਗਏ। ਆਖਿਰਕਾਰ ਇਹਨਾਂ ਪਾਖੰਡੀਆਂ ਦੇ ਧੋਖਿਆਂ ਅਤੇ ਗੱਪਾਂ ਨੂੰ ਆਪਣੀਆਂ ਚੁਣੌਤੀਆਂ ਰਾਹੀਂ ਨੰਗਾ ਕੀਤਾ।

If undelivered please return to :

**Tarksheel**

**Tarksheel Bhawan, Tarksheel Chowk,**
**Sanghera Bye Pass, BARNALA-148101**
**Post Box No. 55**
**Ph. 01821-241466, Cell. 98769 53561**

BOOK POST
(Printed Matter)

TO